# ਅਮਲੀ ਭੂਗੋਲ ਪੰਜਾਬ

ਸਣੇ

## ਰਿਆਸਤ ਕਸ਼ਮੀਰ, ਉਤਰ ਪੱਛਮੀ ਸਰਹੱਦੀ ਸੂਬਾ ਵ ਦਿੱਲੀ



ਪ੍ਰਾਈਮਰੀ ਦੀ ਚੌਥੀ ਜਮਾਤ ਵਾਸਤੇ

ਸਨ ੧੯੩੪ ਈ:

ਪ੍ਰਕਾਸ਼ਕ

ਭਾਰਤ ਹਾਊਸ ਲਾਹੌਰ.

ਪਹਿਲੀ ਵਾਰ ੧੦੦੦ ]          [ ਮੂਲ ॥) [illegible]

1/8/-

# ਉਥਾਨਕਾ

ਵੇਖਣ ਨੂੰ ਜੁਗਰਾਫ਼ੀਆ ਇੱਕ ਰੁੱਖਾ ਅਤੇ ਬੇ ਸੁਆਦ ਮਜ਼ਮੂਨ ਜਾਪਦਾ ਹੈ। ਸਾਡਿਆਂ ਸਕੂਲਾਂ ਦੇ ਵਿਦਿਆਰਥੀ ਤਾਂ ਖ਼ਾਸ ਕਰਕੇ ਇਸ ਦੇ ਨਾਉਂ ਤੋਂ ਨੌਂ ਨੌਂ ਕੋਹ ਪਰੇ ਜਾਂਦੇ ਹਨ ਅਤੇ ਇਸ ਨੂੰ ਇੱਕ ਬੇ ਲੋੜਾ ਅਤੇ ਫ਼ਾਲਤੂ ਮਜ਼ਮੂਨ ਸਮਝਦੇ ਹਨ। ਇਸ ਵਿੱਚ ਉਨ੍ਹਾਂ ਦਾ ਕੋਈ ਦੋਸ਼ ਨਹੀਂ, ਕਿਉਂ ਜੋ ਉਨ੍ਹਾਂ ਅੱਗੇ ਜੋ ਕੁਝ ਰੱਖਿਆ ਜਾਂਦਾ ਹੈ, ਉਸ ਵਿੱਚ ਜੁਗਰਾਫ਼ੀਏ ਦੇ ਮਨੁੱਖੀ ਅਤੇ ਆਰਥਿਕ ਪੱਖ ਦਾ ਜੋ ਮਨੁੱਖ ਦੀਆਂ ਲੋੜਾਂ ਲਈ ਬਹੁਤ ਜ਼ਰੂਰੀ ਹੈ, ਮੂਲੋਂ ਹੀ ਧਿਆਨ ਨਹੀਂ ਰੱਖਿਆ ਜਾਂਦਾ ਅਤੇ ਉਹ ਵਿਚਾਰੇ ਨਿਰੇ ਇਮਤਿਹਾਨ ਪਾਸ ਕਰਨ ਦੀ ਖ਼ਾਤਰ, ਨਿਯਤ ਕੀਤੇ ਹੋਏ ਕੋਰਸ ਦਾ ਤੋਤੇ ਵਾਕੂੰ ਘੋਟਾ ਚਾੜ੍ਹ ਲੈਂਦੇ ਨੇ, ਜਿਸ ਦਾ ਫਲ ਇਹ ਹੁੰਦਾ ਹੈ ਕਿ ਉਨ੍ਹਾਂ ਦੇ ਖ਼ਿਆਲਾਂ ਦੇ ਭੰਡਾਰ ਵਿੱਚ ਕੁਝ ਵੱਧਾ ਨਹੀਂ ਹੁੰਦਾ ਅਤੇ ਉਹ ਜੁਗਰਾਫ਼ੀਆ ਪੜ੍ਹਕੇ ਕੁਝ ਅਮਲੀ ਫ਼ੈਦਾ ਨਹੀਂ ਉਠਾਉਂਦੇ। ਕਿਸੇ ਮੁਲਖ ਜਾਂ ਸੂਬੇ ਦੇ ਜੁਗਰਾਫ਼ੀਏ ਅਤੇ ਉੱਥੋਂ ਦੇ ਵਸਨੀਕਾਂ ਦੇ ਰੋਜ਼ ਦੇ ਜੀਵਨ ਵਿੱਚ ਡੂੰਘੀ ਸਾਂਝ ਹੋਣੀ ਚਾਹੀਦੀ ਹੈ। ਜੁਗਰਾ-ਫ਼ੀਆ ਪੜ੍ਹਾਉਂਦਿਆਂ ਉਸਤਾਦ ਨੂੰ ਇਹ ਅਸਲ ਗੱਲ ਸਦਾ ਨਿਗ੍ਹਾ ਵਿੱਚ ਰੱਖਣੀ ਚਾਹੀਦੀ ਹੈ ਅਤੇ ਉਸ ਨੂੰ ਆਪਣਾ ਸਬਕ ਅਜੇਹੇ ਸੁਆਦਲੇ ਢੰਗ ਨਾਲ ਵਿਦਿਆਰਥੀਆਂ ਅੱਗੇ ਰੱਖਣਾ ਚਾਹੀਦਾ ਹੈ ਕਿ ਉਹ ਉਸ ਨੂੰ ਆਪਣੇ ਜੀਵਨ

ਅਤੇ ਰੋਜ਼ ਦੀਆਂ ਲੋੜਾਂ ਦਾ ਇਕ ਜ਼ਰੂਰੀ ਅਤੇ ਉੱਘਾ ਹਿੱਸਾ ਸਮਝਣ ਅਤੇ ਉਸਨੂੰ ਸਿੱਖਣ ਵਿੱਚ ਪੂਰਾ ਸ਼ੌਂਕ ਜ਼ਾਹਰ ਕਰਨ। ਇਸ ਗੱਲ ਦਾ ਧਿਆਨ ਰੱਖਕੇ ਇਹ ਪੁਸਤਕ 'ਪੰਜਾਬ ਦਾ ਅਮਲੀ ਜੁਗਰਾਫੀਆ', ਜਿਸ ਵਿੱਚ ਜੁਗ਼ਰਾਫ਼ੀਏ ਦੇ ਕੁਦਰਤੀ ਅਸੂਲਾਂ ਨੂੰ ਮਨੁੱਖ ਜੀਵਨ ਦੀਆਂ ਲੋੜਾਂ ਨਾਲ ਮਿਲਾ ਕੇ ਵਿਖਾਇਆ ਗਿਆ ਹੈ, ਤਿਆਰ ਕੀਤੀ ਗਈ ਹੈ। ਇਨ੍ਹਾਂ ਅਸੂਲਾਂ ਨੂੰ ਸਾਫ਼ ਸਾਫ਼ ਅਤੇ ਖੋਲ੍ਹ ਕੇ ਸਮਝਾਉਣ ਲਈ ਅਜੇਹੀਆਂ ਆਮ ਚੀਜ਼ਾ ਚੁਣੀਆਂ ਗਈਆਂ ਹਨ ਜੋ ਬਾਲਕਾਂ ਦੇ ਪਹਿਲੇ ਬੋਧ ਦੇ ਆਸਰੇ ਹਨ ਯਾ ਜਿਨ੍ਹਾਂ ਨੂੰ ਉਹ ਸੌਖੀ ਤਰ੍ਹਾਂ ਸਮਝ ਸਕਦੇ ਹਨ, ਜੀਕਣ ਸਾਡੀ ਖੁਰਾਕ, ਸਾਡੀ ਪੁਸ਼ਾਕ, ਸਾਡੇ ਘਰ ਤੇ ਬਜ਼ਾਰ ਦੇ ਨਜ਼ਾਰੇ ਆਦਿਕ ਦੇ ਨਾਲ ਸੂਬੇ ਦੀ ਪੈਦਾਵਾਰੀ, ਡੰਗਰ, ਜੰਗਲ, ਦਿਸਾਉਰੋਂ ਆਉਂਦਾ ਅਤੇ ਦਿਸਾਉਰ ਨੂੰ ਜਾਂਦਾ ਮਾਲ, ਕਾਰਖਾਨੇ, ਅਤੇ ਲੋਕਾਂ ਦੇ ਕੰਮ ਕਾਰ ਆਦਿਕ ਦੀ ਬੜੀ ਭਾਰੀ ਸਾਂਝ ਸਾਬਤ ਕੀਤੀ ਗਈ ਹੈ।

ਇਹ ਗੱਲ ਮੰਨੀ ਹੋਈ ਹੈ ਕਿ ਜੁਗਰਾਫੀਆ ਪੜ੍ਹਾਉਂਦਿਆਂ ਨਾ ਨਿਰੇ ਕੰਨਾਂ ਤੋਂ ਹੀ ਕੰਮ ਲੈਣਾ ਚਾਹੀਦਾ ਹੈ, ਸਗੋਂ ਅੱਖਾਂ ਅਤੇ ਹੱਥਾਂ ਤੋਂ ਵੀ ਪੂਰਾ ਪੂਰਾ ਲਾਭ ਉਠਾਉਣਾ ਚਾਹੀਦਾ ਹੈ। ਇਸ ਮਤਲਬ ਲਈ ਕਿਤਾਬ ਵੱਚ ਐਸੇ ਨਕਸ਼ੇ, ਮੂਰਤਾਂ ਅਤੇ ਪ੍ਰਸ਼ਨ ਦਿੱਤੇ ਗਏ ਹਨ, ਜੋ ਦੇਸ ਦੀ ਆਰਥਿਕ ਅਤੇ ਮਾਇਕ ਉੱਨਤੀ ਅਤੇ ਵਸਨੀਕਾਂ ਦੀ ਰਹਿਤ ਬਹਿਤ ਅਤੇ ਵੱਸਣ ਰੱਸਣ ਦੇ ਢੰਗ ਨੂੰ ਡੋਢੀ

ਚੰਗੀ ਤਰ੍ਹਾਂ ਪਰਗਟ ਕਰਦੇ ਹਨ। ਹਰ ਸਬਕ ਦੇ ਅੰਤ ਵਿੱਚ ਕਈ ਪ੍ਰਸ਼ਨ ਦਿੱਤੇ ਗਏ ਹਨ, ਜਿਨ੍ਹਾਂ ਦਾ ਉਨ੍ਹਾਂ ਦੇ ਅਗਲੇ ਜੀਵਨ ਨਾਲ ਬੜਾ ਭਾਰਾ ਸੰਬੰਧ ਹੈ ਅਤੇ ਜਿਨ੍ਹਾਂ ਦੇ ਉੱਤਰ ਲੱਭਣ ਨਾਲ ਉਨ੍ਹਾਂ ਵਿੱਚ ਖੋਜ, ਚਰਚਾ, ਕਾਰਣ ਕਾਰਜ ਅਤੇ ਅਮਲੀ ਨਿਚੋੜ ਕੱਢਣ ਦੀ ਚਾਹ ਉਪਜਦੀ ਹੈ। ਇਸ ਪੁਸਤਕ ਵਿੱਚ ਜੋ ਕੁਝ ਲਿਖਿਆ ਹੈ ਉਹ ਮੁੱਢ ਤੋਂ ਲੈਕੇ ਛੇਕੜ ਤੀਕਰ ਬੜੇ ਸੌਖੇ ਅਤੇ ਸੁਆਦਲੇ ਢੰਗ ਨਾਲ ਵਰਨਣ ਕੀਤਾ ਗਿਆ ਹੈ, ਕਿਉਂ ਜੋ ਇਹ ਪੋਥੀ ਚੌਥੀ ਜਮਾਤ ਦੇ ਬਾਲਕਾਂ ਵਾਸਤੇ ਲਿਖੀ ਗਈ ਹੈ।

੧੯ ਦਸੰਬਰ ਸਨ ੧੯੩੦ ਈਃ

[ ਗ੍ਰੰਥ ਕਾਰ

# ਤਤਕਰਾ

---

# ੧. ਸਾਡਾ ਦੇਸ

ਪਿਆਰੇ ਬਾਲਕੋ ! ਤੁਹਾਡੇ ਵਿੱਚੋਂ ਕਈ ਮੁੰਡੇ ਪਿੰਡਾਂ ਵਿੱਚ ਰਹਿੰਦੇ ਹਨ ਅਤੇ ਕਈ ਸ਼ਹਿਰਾਂ ਵਿੱਚ। ਜੋ ਪਿੰਡਾਂ ਦੇ ਰਹਿਣ ਵਾਲੇ ਹਨ, ਉਹ ਪੇਂਡੂ ਅਤੇ ਜੋ ਸ਼ਹਿਰਾਂ ਵਿੱਚ ਵਸਦੇ ਹਨ ਉਹ ਸ਼ਹਿਰੀਏ ਅਖਵਾਂਦੇ ਹਨ । ਜੇ ਤੁਹਾਨੂੰ ਆਪਣੇ ਘਰੋਂ ਚਾਰ ਪੰਜ ਮੀਲ ਦੂਰ ਕਿਸੇ ਬੇਲੀ ਕੋਲ ਜਾਣਾ ਪੈ ਜਾਏ ਅਤੇ ਉੱਥੇ ਕੋਈ ਜਣਾ ਤੁਹਾਥੋਂ ਇਹ ਪੁੱਛ ਬੈਠੇ ਕਿ ਕਿੱਥੋਂ ਦੇ ਰਹਿਣ ਵਾਲੇ ਹੋ, ਤਾਂ ਤੁਸੀਂ ਝਟ ਆਪਣੇ ਵਤਨ ਅਰਥਾਤ ਪਿੰਡ ਯਾ ਨਗਰ ਦਾ ਨਾਉਂ ਦੱਸ ਦੇਂਦੇ ਹੋ; ਪਰ ਜੇ ਕਿਸੇ ਜ਼ਰੂਰੀ ਮਤਾਲਬ ਨੂੰ ਆਪਣੀ ਤਸੀਲੋਂ ਬਾਹਰ ਜਾਓ ਅਤੇ ਫੇਰ ਕੋਈ ਜਣਾ ਤੁਹਾਥੋਂ ਇਹੋ ਹੀ ਗੱਲ ਪੁੱਛੇ ਤਾਂ ਤੁਸੀ ਕਹੋਗੇ ਕਿ ਅਸੀ ਫਲਾਣੀ ਤਸੀਲ ਦੇ ਰਹਿਣ ਵਾਲੇ ਹਾਂ। ਉਸ ਵੇਲੇ ਤੁਹਾਡਾ ਵਤਨ ਤੁਹਾਡੇ ਪਿੰਡ ਯਾ ਕਸਬੇ ਦੀ ਥਾਂ ਤੁਹਾਡੀ ਤਸੀਲ ਬਣ ਜਾਇਗਾ।

ਇੱਕ ਆਦਮੀ ਆਪਣੇ ਪੁੱਤਰ ਸਣੇ ਬਾਰ ਦੇ ਅਲਾਕੇ ਵਿੱਚ ਕਿਸੇ ਸਰਬੰਧੀ ਦੇ ਵਿਆਹ ਢੰਗ ਤੇ ਜਾਂਦਾ ਹੈ, ਜਾਂ ਵਸਾਖੀ ਦੇ ਮੇਲੇ ਮੱਝ ਖਰੀਦਣ ਨੂੰ ਅਮ੍ਰਤਸਰ ਜਾਂਦਾ ਹੈ। ਓਥੇ ਜਦੋਂ ਕੋਈ ਉਸ ਤੋਂ ਪੁਛਦਾ ਹੈ ਕਿ ਤੁਸੀਂ ਕਿੱਥੋਂ ਦੇ ਰਹਿਣ ਵਾਲੇ ਹੋ ? ਤਾਂ ਉਹ ਆਪਣੇ ਜਵਾਬ ਵਿੱਚ ਨਾ ਤਾਂ ਪਿੰਡ ਦਾ ਨਾਉਂ ਲਵੇਗਾ, ਨਾ ਤਸੀਲ ਦਾ, ਕਿਉਂ ਜੋ ਸੁਆਲ ਕਰਨ ਵਾਲਾ ਤਾਂ ਉਸ ਦੇ ਪਿੰਡ ਜਾਂ ਤਸੀਲ ਦਾ ਨਾਉਂ

ਸਾਰਖਾ ਵੀ ਨਹੀਂ ਜਾਣਦਾ, ਇਸ ਵਾਸਤੇ ਉਹ ਏਹੋ ਆਖੇਗਾ ਕਿ ਮੈਂ ਫਲਾਣੇ ਜ਼ਿਲੇ ਦਾ ਰਹਿਣ ਵਾਲਾ ਹਾਂ। ਐਉਂ ਉਸ ਦਾ ਵਤਨ ਉਸ ਦਾ ਜ਼ਿਲਾ ਬਣ ਜਾਏਗਾ। ਇੱਸੇ ਤਰ੍ਹਾਂ ਜੇਹਲਮ ਦਾ ਇੱਕ ਮਨੁੱਖ ਗੰਗਾ ਜੀ ਨ੍ਹਾਉਣ ਹਰ ਦੁਆਰ ਜਾਂਦਾ ਹੈ ਅਤੇ ਜਲੰਧਰ ਦਾ ਇੱਕ ਬੰਦਾ ਆਪਣੇ ਕਿਸੇ ਸਾਕ ਕੋਲ ਜੰਮੂ ਦੀ ਰਿਆਸਤ ਵਿੱਚ, ਜਿੱਥੇ ਉਹ ਨੌਕਰ ਹੈ, ਅੱਪੜਦਾ ਹੈ। ਜੇ ਉੱਥੇ ਉਨ੍ਹਾਂ ਕੋਲੋਂ ਪੁੱਛਿਆ ਜਾਵੇ ਕਿ ਤੁਹਾਡੇ ਘਰ ਕਿੱਥੇ ਨੇ ? ਤਾਂ ਦੋਵੇਂ ਉੱਤਰ ਦੇਣਗੇ ਪਈ ਅਸੀਂ ਤਾਂ ਪੰਜਾਬ ਦੇ ਰਹਿਣ ਵਾਲੇ ਹਾਂ।

ਸੋ ਉੱਪਰਲੇ ਬਿਆਨ ਤੋਂ ਮਲੂਮ ਹੋਇਆ ਕਿ ਕੋਈ ਜਣਾ, ਭਾਵੇਂ ਉਹ ਪੰਜਾਬ ਦੇ ਕਿਸੇ ਪਿੰਡ ਜਾਂ ਕਸਬੇ ਵਿੱਚ ਰਹਿੰਦਾ ਹੋਵੇ, ਉਸ ਦਾ ਵਤਨ ਪੰਜਾਬ ਹੀ ਹੈ ਅਤੇ ਅਸਾਂ ਉਹਨੂੰ ਪੰਜਾਬੀ ਆਖਾਂਗੇ। ਪਰ ਸਾਡੇ ਵਤਨ ਦਾ ਨਾਉਂ ਪੰਜਾਬ ਕਿਉਂ ਪੈ ਗਿਆ ? ਸਾਮ੍ਹਣੇ ਦੇ ਨਕਸ਼ੇ ਨੂੰ ਧਿਆਨ ਨਾਲ ਵੇਖੋ ਅਤੇ ਦੱਸੋ ਕਿ ਇਸ ਵਿੱਚ ਕਿੰਨੇ ਦਰਿਆ ਵਗਦੇ ਹਨ ? ਇਸ ਵਿੱਚ ਤਾਂ ਪੰਜ ਦਰਿਆ ਵਗਦੇ ਹਨ ਅਤੇ ਦੋ ਤਾਂ ਹੱਦਾਂ ਉੱਤੇ ਹੀ ਵਗਦੇ ਦਿਸਦੇ ਹਨ। ਸੱਚ ਮੁੱਚ ਇਹ ਅਲਾਕਾ ਪੰਜਾਂ ਦਰਿਆਵਾਂ ਦਾ ਮੁਲਖ ਹੈ। ਇੱਸੇ ਕਰਕੇ ਤਾਂ ਇਹਦਾ ਨਾਉਂ ਪੰਜਾਬ ਪੈ ਗਿਆ ਹੈ, ਕਿਉਂ ਜੋ ਲਫ਼ਜ਼ 'ਪੰਜਾਬ' ਦੋ ਪਦਾਂ 'ਪੰਜ' ਅਤੇ 'ਆਬ' ਤੋਂ ਬਣਿਆ ਹੋਇਆ ਹੈ ਜਿਸ ਦੇ ਅਰਥ 'ਪੰਜ ਪਾਣੀ' ਹਨ ਅਤੇ ਇਸ ਦੇਸ ਨੂੰ ਪੰਜ ਦਰਿਆ ਸਿੰਜਦੇ ਹਨ।

# ਪੰਜਾਬ ਦੇ ਜ਼ਿਲੇ

ਕਸ਼ਮੀਰ

ਉੱਤਰ ਪੱਛਮੀ ਸਰਹੱਦੀ ਸੂਬਾ

ਅਟਕ
ਰਾਵਲਪਿੰਡੀ
ਜੇਹਲਮ
ਗੁਜਰਾਤ
ਮੀਆਂਵਾਲੀ
ਸ਼ਾਹਪੁਰ
ਸਿਆਲਕੋਟ
ਗੁਰਦਾਸਪੁਰ
ਕਾਂਗੜਾ
ਦਰਾ ਸ਼ਿਪਕੀ
ਗੁਜਰਾਂਵਾਲਾ
ਅੰਮ੍ਰਿਤਸਰ
ਹੁਸ਼ਿਆਰਪੁਰ
ਸ਼ੇਖੂਪੁਰਾ
ਲਾਇਲਪੁਰ
ਲਾਹੌਰ
ਝੰਗ
ਜਾਲੰਧਰ
ਫ਼ਿਰੋਜ਼ਪੁਰ
ਲੁਧਿਆਣਾ
ਸ਼ਿਮਲਾ
ਮਿੰਟਗੁਮਰੀ
ਮੁਲਤਾਨ
ਅੰਬਾਲਾ
ਕਰਨਾਲ
ਮੁਜ਼ੱਫਰਗੜ੍ਹ
ਡੇਰਾਗ਼ਾਜ਼ੀਖ਼ਾਂ
ਹਿਸਾਰ
ਰੋਹਤਕ
ਦਿੱਲੀ
ਗੁੜਗਾਉਂ

ਬਹਾਵਲਪੁਰ

ਰਾਜਪੂਤਾਨਾ

ਆਗਰਾ ਤੇ ਅਵਧ ਦੇ ਮਿਲਵੇਂ ਸੂਬੇ

# ੧. ਸਾਡਾ ਦੇਸ

ਪਿਆਰੇ ਬਾਲਕੋ ! ਤੁਹਾਡੇ ਵਿੱਚੋਂ ਕਈ ਮੁੰਡੇ ਪਿੰਡਾਂ ਵਿੱਚ ਰਹਿੰਦੇ ਹਨ ਅਤੇ ਕਈ ਸ਼ਹਿਰਾਂ ਵਿੱਚ। ਜੋ ਪਿੰਡਾਂ ਦੇ ਰਹਿਣ ਵਾਲੇ ਹਨ, ਉਹ ਪੇਂਡੂ ਅਤੇ ਜੋ ਸ਼ਹਿਰਾਂ ਵਿੱਚ ਵਸਦੇ ਹਨ ਉਹ ਸ਼ਹਿਰੀਏ ਅਖਵਾਂਦੇ ਹਨ । ਜੇ ਤੁਹਾਨੂੰ ਆਪਣੇ ਘਰੋਂ ਚਾਰ ਪੰਜ ਮੀਲ ਦੂਰ ਕਿਸੇ ਬੇਲੀ ਕੋਲ ਜਾਣਾ ਪੈ ਜਾਏ ਅਤੇ ਉੱਥੇ ਕੋਈ ਜਣਾ ਤੁਹਾਥੋਂ ਇਹ ਪੁੱਛ ਬੈਠੇ ਕਿ ਕਿੱਥੋਂ ਦੇ ਰਹਿਣ ਵਾਲੇ ਹੋ, ਤਾਂ ਤੁਸੀਂ ਝਟ ਆਪਣੇ ਵਤਨ ਅਰਥਾਤ ਪਿੰਡ ਯਾ ਨਗਰ ਦਾ ਨਾਉਂ ਦੱਸ ਦੇਂਦੇ ਹੋ; ਪਰ ਜੇ ਕਿਸੇ ਜ਼ਰੂਰੀ ਮਤਾਲਬ ਨੂੰ ਆਪਣੀ ਤਸੀਲੋਂ ਬਾਹਰ ਜਾਓ ਅਤੇ ਫੇਰ ਕੋਈ ਜਣਾ ਤੁਹਾਥੋਂ ਇਹੋ ਹੀ ਗੱਲ ਪੁੱਛੇ ਤਾਂ ਤੁਸੀ ਕਹੋਗੇ ਕਿ ਅਸੀ ਫਲਾਣੀ ਤਸੀਲ ਦੇ ਰਹਿਣ ਵਾਲੇ ਹਾਂ। ਉਸ ਵੇਲੇ ਤੁਹਾਡਾ ਵਤਨ ਤੁਹਾਡੇ ਪਿੰਡ ਯਾ ਕਸਬੇ ਦੀ ਥਾਂ ਤੁਹਾਡੀ ਤਸੀਲ ਬਣ ਜਾਏਗਾ।

ਇੱਕ ਆਦਮੀ ਆਪਣੇ ਪੁੱਤਰ ਸਣੇ ਬਾਰ ਦੇ ਅਲਾਕੇ ਵਿੱਚ ਕਿਸੇ ਸਰਬੰਧੀ ਦੇ ਵਿਆਹ ਢੰਗ ਤੇ ਜਾਂਦਾ ਹੈ, ਜਾਂ ਵਸਾਖੀ ਦੇ ਮੇਲੇ ਮੱਝ ਖਰੀਦਣ ਨੂੰ ਅਮ੍ਰਿਤਸਰ ਜਾਂਦਾ ਹੈ। ਓਥੇ ਜਦੋਂ ਕੋਈ ਉਸ ਤੋਂ ਪੁਛਦਾ ਹੈ ਕਿ ਤੁਸੀਂ ਕਿੱਥੋਂ ਦੇ ਰਹਿਣ ਵਾਲੇ ਹੋ ? ਤਾਂ ਉਹ ਆਪਣੇ ਜਵਾਬ ਵਿੱਚ ਨਾ ਤਾਂ ਪਿੰਡ ਦਾ ਨਾਉਂ ਲਵੇਗਾ, ਨਾ ਤਸੀਲ ਦਾ, ਕਿਉਂ ਜੋ ਸੁਆਲ ਕਰਨ ਵਾਲਾ ਤਾਂ ਉਸ ਦੇ ਪਿੰਡ ਜਾਂ ਤਸੀਲ ਦਾ ਨਾਉਂ

ਸਾਰਖਾ ਵੀ ਨਹੀਂ ਜਾਣਦਾ, ਇਸ ਵਾਸਤੇ ਉਹ ਏਹੋ ਆਖੇਗਾ ਕਿ ਮੈਂ ਫਲਾਣੇ ਜ਼ਿਲੇ ਦਾ ਰਹਿਣ ਵਾਲਾ ਹਾਂ। ਐਉਂ ਉਸ ਦਾ ਵਤਨ ਉਸ ਦਾ ਜ਼ਿਲਾ ਬਣ ਜਾਏਗਾ। ਇੱਸੇ ਤਰ੍ਹਾਂ ਜੇਹਲਮ ਦਾ ਇੱਕ ਮਨੁੱਖ ਰੀਗਾ ਜੀ ਨ੍ਹਾਉਣ ਹਰ ਦੁਆਰ ਜਾਂਦਾ ਹੈ ਅਤੇ ਜਲੰਧਰ ਦਾ ਇੱਕ ਬੰਦਾ ਆਪਣੇ ਕਿਸੇ ਸਾਕ ਕੋਲ ਜੰਮੂ ਦੀ ਰਿਆਸਤ ਵਿੱਚ, ਜਿੱਥੇ ਉਹ ਨੌਕਰ ਹੈ, ਅੱਪੜਦਾ ਹੈ। ਜੇ ਉੱਥੇ ਉਨ੍ਹਾਂ ਕੋਲੋਂ ਪੁੱਛਿਆ ਜਾਵੇ ਕਿ ਤੁਹਾਡੇ ਘਰ ਕਿੱਥੇ ਨੇ ? ਤਾਂ ਦੋਵੇਂ ਉੱਤਰ ਦੇਣਗੇ ਪਈ ਅਸੀਂ ਤਾਂ ਪੰਜਾਬ ਦੇ ਰਹਿਣ ਵਾਲੇ ਹਾਂ।

ਸੋ ਉੱਪਰਲੇ ਬਿਆਨ ਤੋਂ ਮਲੂਮ ਹੋਇਆ ਕਿ ਕੋਈ ਜਣਾ, ਭਾਵੇਂ ਉਹ ਪੰਜਾਬ ਦੇ ਕਿਸੇ ਪਿੰਡ ਜਾਂ ਕਸਬੇ ਵਿੱਚ ਰਹਿੰਦਾ ਹੋਵੇ, ਉਸ ਦਾ ਵਤਨ ਪੰਜਾਬ ਹੀ ਹੈ ਅਤੇ ਅਸਾਂ ਉਹਨੂੰ ਪੰਜਾਬੀ ਆਖਾਂਗੇ। ਪਰ ਸਾਡੇ ਵਤਨ ਦਾ ਨਾਉਂ ਪੰਜਾਬ ਕਿਉਂ ਪੈ ਗਿਆ ? ਸਾਮ੍ਹਣੇ ਦੇ ਨਕਸ਼ੇ ਨੂੰ ਧਿਆਨ ਨਾਲ ਵੇਖੋ ਅਤੇ ਦੱਸੋ ਕਿ ਇਸ ਵਿੱਚ ਕਿੰਨੇ ਦਰਿਆ ਵਗਦੇ ਹਨ ? ਇਸ ਵਿੱਚ ਤਾਂ ਪੰਜ ਦਰਿਆ ਵਗਦੇ ਹਨ ਅਤੇ ਦੋ ਤਾਂ ਹੱਦਾਂ ਉੱਤੇ ਹੀ ਵਗਦੇ ਦਿਸਦੇ ਹਨ। ਸੱਚ ਮੁੱਚ ਇਹ ਅਲਾਕਾ ਪੰਜਾਂ ਦਰਿਆਵਾਂ ਦਾ ਮੁਲਖ ਹੈ। ਇੱਸੇ ਕਰਕੇ ਤਾਂ ਇਹਦਾ ਨਾਉਂ ਪੰਜਾਬ ਪੈ ਗਿਆ ਹੈ, ਕਿਉਂ ਜੋ ਲਫ਼ਜ਼ 'ਪੰਜਾਬ' ਦੋ ਪਦਾਂ 'ਪੰਜ' ਅਤੇ 'ਆਬ' ਤੋਂ ਬਣਿਆ ਹੋਇਆ ਹੈ ਜਿਸ ਦੇ ਅਰਥ 'ਪੰਜ ਪਾਣੀ' ਹਨ ਅਤੇ ਇਸ ਦੇਸ ਨੂੰ ਪੰਜ ਦਰਿਆ ਸਿੰਜਦੇ ਹਨ।

ਨਕਸ਼ੇ ਨੂੰ ਵੇਖਕੇ ਦੱਸੋ ਕਿ ਪੰਜਾਬ ਵਿੱਚ ਕਿੰਨੇ ਜ਼ਿਲੇ ਹਨ ? ਅਤੇ ਤੁਹਾਡਾ ਜ਼ਿਲਾ ਕਿੱਥੇ ਹੈ ? ਇਸ ਦੇ ਗਿਰਦੇ ਕੇਹੜੇ ਕੇਹੜੇ ਜ਼ਿਲੇ ਫੈਲੇ ਹੋਏ ਹਨ ? ਇਨ੍ਹਾਂ ਜ਼ਿਲਿਆਂ ਤੋਂ ਕੇਹੜੀਆਂ ਕੇਹੜੀਆਂ ਚੀਜ਼ਾਂ ਤੁਹਾਡੇ ਜ਼ਿਲੇ ਵਿੱਚ ਆਉਂਦੀਆਂ ਹਨ ਅਤੇ ਤੁਹਾਡੇ ਜ਼ਿਲੇ ਤੋਂ ਕੇਹੜੀਆਂ ਕੇਹੜੀਆਂ ਚੀਜ਼ਾਂ ਬਾਹਰ ਨੂੰ ਜਾਂਦੀਆਂ ਹਨ ?

## ਪ੍ਰਸ਼ਨ

੧. ਤੁਸੀਂ ਕਿਸ ਪਿੰਡ ਯਾ ਸ਼ਹਿਰ ਵਿੱਚ ਰਹਿੰਦੇ ਹੋ ? ਅਤੇ ਤੁਹਾਡੇ ਜ਼ਿਲੇ ਦਾ ਕੀ ਨਾਉਂ ਹੈ ?

੨. ਲਹੌਰ ਦਾ ਜ਼ਿਲਾ ਤੁਹਾਡੇ ਪਿੰਡੋਂ ਕੇਹੜੇ ਪਾਸੇ ਹੈ ? ਇਸ ਵਿੱਚ ਕੇਹੜੇ ਕੇਹੜੇ ਦਰਿਆ ਵਗਦੇ ਹਨ ?

੩. ਅਮ੍ਰਿਤਸਰ, ਲਾਇਲਪੁਰ ਅਤੇ ਲਹੌਰ ਦੇ ਜ਼ਿਲੇ ਕਿਉਂ ਮਸ਼ਹੂਰ ਹਨ ?

੪. ਸਾਡੇ ਵਤਨ ਦਾ ਕੀ ਨਾਉਂ ਹੈ ? ਅਤੇ ਇਸ ਦਾ ਇਹ ਨਾਉਂ ਕਿਉਂ ਪਿਆ ?

੫. ਆਪਣਾ ਪਿੰਡ ਨਕਸ਼ੇ ਵਿੱਚ ਵਿਖਾਓ। ਜੇ ਉਹ ਨਕਸ਼ੇ ਵਿੱਚ ਲਿਖਿਆ ਹੋਇਆ ਨਹੀਂ, ਤਾਂ ਕਿੱਥੇ ਹੋਣਾ ਚਾਹੀਦਾ ਹੈ ॥

## ੨. ਸਾਡੇ ਗੁਆਂਢੀ

ਸਿਆਲੇ ਦੀ ਰੁੱਤ ਆਉਂਦੀ ਹੈ। ਪੈਸੇ ਵਾਲੇ ਗਰਮ ਕਪੜੇ ਪਹਿਨਦੇ ਅਤੇ ਪਸ਼ਮੀਨੇ ਦੀਆਂ ਚਾਦਰਾਂ ਉੱਪਰ ਲੈ

ਲੈਂਦੇ ਹਨ। ਗ਼ਰੀਬ ਵੀ ਮੋਟੇ ਸ਼ੋਟੇ ਕੰਬਲ ਅਤੇ ਲੋਈਆਂ ਨਾਲ ਝੱਟ ਟਪਾ ਲੈਂਦੇ ਹਨ। ਭਲਾ ਦੱਸੋ ਤਾਂ ਸਹੀ ਇਹ ਲੋਈਆਂ ਅਤੇ ਚਾਦਰਾਂ ਕਿਸ ਤਰ੍ਹਾਂ ਬਣਦੀਆਂ ਹਨ ਅਤੇ ਤੁਹਾਡੇ ਪਿੰਡ ਵਿੱਚ ਬਾਹਰੋਂ ਕੌਣ ਲੋਕ ਲਿਆਕੇ ਇਨ੍ਹਾਂ ਨੂੰ ਵੇਚਦੇ ਹਨ ? ਇਹ ਚੀਜ਼ਾਂ ਭੇਡਾਂ ਬਕਰੀਆਂ ਦੀ ਉੱਨ ਦੀਆਂ ਬਣਦੀਆਂ ਹਨ, ਜੋ ਬਹੁਤੀਆਂ ਹਿਮਾਲਾ ਪਹਾੜ ਦੇ ਪਹਾੜੀ ਅਲਾਕਿਆਂ ਵਿੱਚ ਹੁੰਦੀਆਂ ਹਨ। ਨਕਸ਼ੇ ਨੂੰ ਵੇਖਕੇ ਦੱਸੋ ਪਈ ਇਹ ਪਹਾੜ ਕੇਹੜੇ ਪਾਸੇ ਹੈ ?

ਕਸ਼ਮੀਰੀ ਸਿਆਲ ਚੜ੍ਹਦਿਆਂ ਹੀ ਪੰਜਾਬ ਵਿੱਚ ਆ ਜਾਂਦੇ ਹਨ ਅਤੇ ਪਿੰਡ ਪਿੰਡ, ਸ਼ਹਿਰ ਸ਼ਹਿਰ ਵਿੱਚ ਫਿਰਕੇ ਇਨ੍ਹਾਂ ਨੂੰ ਵੇਚਦੇ ਹਨ। ਉਨ੍ਹਾਂ ਦਾ ਵਤਨ ਕਸ਼ਮੀਰ ਦੀ ਰਿਆਸਤ ਵਿੱਚ ਹੈ, ਜਿੱਥੇ ਹਿੰਦੂ ਰਾਜਾ ਰਾਜ ਕਰਦਾ ਹੈ। ਨਕਸ਼ੇ ਉੱਤੇ ਵੇਖਕੇ ਦੱਸੋ ਕਿ ਕਸ਼ਮੀਰ ਕੇਹੜੇ ਪਾਸੇ ਹੈ ? ਕਸ਼ਮੀਰੀ ਆਪਣੇ ਦੇਸੋਂ ਲੋਈਆਂ, ਕਲੀਚੇ, ਸ਼ਾਲ, ਦੁਸ਼ਾਲੇ, ਪੱਟੂ, ਸੇਉ, ਨਾਸਪਾਤੀਆਂ, ਖਰੋਟ, ਬਦਾਮ, ਕੇਸਰ ਅਤੇ ਜ਼ੀਰਾ ਟੱਟੂਆਂ ਉੱਤੇ ਲੱਦਕੇ ਲਿਆਉਂਦੇ ਹਨ। ਇੱਥੋਂ ਸੂਤੀ ਕਪੜਾ, ਚਾਹ, ਖੰਡ, ਲੂਣ ਅਤੇ ਕਣਕ ਲੈ ਜਾਂਦੇ ਹਨ।

ਤੁਸਾਂ ਕਈ ਵੇਰੀ ਅੰਗੂਰ, ਸਰਦੇ, ਅਨਾਰ, ਖਰੋਟ ਖਾਧੇ ਹੋਣਗੇ। ਦੱਸੋ ਤਾਂ ਭਲਾ ਇਹ ਚੀਜ਼ਾਂ ਕਿਸ ਮੁਲਖ ਤੋਂ ਆਉਂਦੀਆਂ ਹਨ ? ਸਾਡੇ ਵਤਨ ਦੇ ਲਹਿੰਦੇ ਵੱਲ ਪਠਾਣਾਂ ਅਤੇ ਬਲੋਚਾਂ ਦੇ ਮੁਲਖ ਹੈਨ, ਜਿਨ੍ਹਾਂ ਦੇ ਨਾਉਂ ਅਫ਼ਗਾਨਿਸ-ਤਾਨ ਅਤੇ ਬਲੋਚਿਸਤਾਨ ਹਨ। ਇਹ ਲੋਕ ਬੜੇ ਤਕੜੇ

ਨਕਸ਼ੇ ਨੂੰ ਵੇਖਕੇ ਦੱਸੋ ਕਿ ਪੰਜਾਬ ਵਿੱਚ ਕਿੰਨੇ ਜ਼ਿਲੇ ਹਨ? ਅਤੇ ਤੁਹਾਡਾ ਜ਼ਿਲਾ ਕਿੱਥੇ ਹੈ? ਇਸ ਦੇ ਗਿਰਦੇ ਕੇਹੜੇ ਕੇਹੜੇ ਜ਼ਿਲੇ ਫੈਲੇ ਹੋਏ ਹਨ? ਇਨ੍ਹਾਂ ਜ਼ਿਲਿਆਂ ਤੋਂ ਕੇਹੜੀਆਂ ਕੇਹੜੀਆਂ ਚੀਜ਼ਾਂ ਤੁਹਾਡੇ ਜ਼ਿਲੇ ਵਿੱਚ ਆਉਂਦੀਆਂ ਹਨ ਅਤੇ ਤੁਹਾਡੇ ਜ਼ਿਲੇ ਤੋਂ ਕੇਹੜੀਆਂ ਕੇਹੜੀਆਂ ਚੀਜ਼ਾਂ ਬਾਹਰ ਨੂੰ ਜਾਂਦੀਆਂ ਹਨ?

## ਪ੍ਰਸ਼ਨ

੧. ਤੁਸੀਂ ਕਿਸ ਪਿੰਡ ਯਾ ਸ਼ਹਿਰ ਵਿੱਚ ਰਹਿੰਦੇ ਹੋ? ਅਤੇ ਤੁਹਾਡੇ ਜ਼ਿਲੇ ਦਾ ਕੀ ਨਾਉਂ ਹੈ?

੨. ਲਹੌਰ ਦਾ ਜ਼ਿਲਾ ਤੁਹਾਡੇ ਪਿੰਡੋਂ ਕੇਹੜੇ ਪਾਸੇ ਹੈ? ਇਸ ਵਿੱਚ ਕੇਹੜੇ ਕੇਹੜੇ ਦਰਿਆ ਵਗਦੇ ਹਨ?

੩. ਅਮ੍ਰਿਤਸਰ, ਲਾਇਲਪੁਰ ਅਤੇ ਲਹੌਰ ਦੇ ਜ਼ਿਲੇ ਕਿਉਂ ਮਸ਼ਹੂਰ ਹਨ?

੪. ਸਾਡੇ ਵਤਨ ਦਾ ਕੀ ਨਾਉਂ ਹੈ? ਅਤੇ ਇਸ ਦਾ ਇਹ ਨਾਉਂ ਕਿਉਂ ਪਿਆ?

੫. ਆਪਣਾ ਪਿੰਡ ਨਕਸੇ ਵਿੱਚ ਵਿਖਾਓ। ਜੇ ਉਹ ਨਕਸ਼ੇ ਵਿੱਚ ਲਿਖਿਆ ਹੋਇਆ ਨਹੀਂ, ਤਾਂ ਕਿੱਥੇ ਹੋਣਾ ਚਾਹੀਦਾ ਹੈ॥

## ੨. ਸਾਡੇ ਗੁਆਂਢੀ

ਸਿਆਲੇ ਦੀ ਰੁੱਤ ਆਉਂਦੀ ਹੈ। ਪੈਸੇ ਵਾਲੇ ਗਰਮ ਕਪੜੇ ਪਹਿਨਦੇ ਅਤੇ ਪਸ਼ਮੀਨੇ ਦੀਆਂ ਚਾਦਰਾਂ ਉੱਪਰ ਲੈ

ਲੈਂਦੇ ਹਨ। ਗ਼ਰੀਬ ਵੀ ਮੋਟੇ ਛੋਟੇ ਕੰਬਲ ਅਤੇ ਲੋਈਆਂ ਨਾਲ ਝੱਟ ਟਪਾ ਲੈਂਦੇ ਹਨ। ਭਲਾ ਦੱਸੋ ਤਾਂ ਸਹੀ ਇਹ ਲੋਈਆਂ ਅਤੇ ਚਾਦਰਾਂ ਕਿਸ ਤਰ੍ਹਾਂ ਬਣਦੀਆਂ ਹਨ ਅਤੇ ਤੁਹਾਡੇ ਪਿੰਡ ਵਿੱਚ ਬਾਹਰੋਂ ਕੌਣ ਲੋਕ ਲਿਆਕੇ ਇਨ੍ਹਾਂ ਨੂੰ ਵੇਚਦੇ ਹਨ? ਇਹ ਚੀਜ਼ਾਂ ਭੇਡਾਂ ਬਕਰੀਆਂ ਦੀ ਉੱਨ ਦੀਆਂ ਬਣਦੀਆਂ ਹਨ, ਜੋ ਬਹੁਤੀਆਂ ਹਿਮਾਲਾ ਪਹਾੜ ਦੇ ਪਹਾੜੀ ਅਲਾਕਿਆਂ ਵਿੱਚ ਹੁੰਦੀਆਂ ਹਨ। ਨਕਸ਼ੇ ਨੂੰ ਵੇਖਕੇ ਦੱਸੋ ਪਈ ਇਹ ਪਹਾੜ ਕੇਹੜੇ ਪਾਸੇ ਹੈ?

ਕਸ਼ਮੀਰੀ ਸਿਆਲ ਚੜ੍ਹਦਿਆਂ ਹੀ ਪੰਜਾਬ ਵਿੱਚ ਆ ਜਾਂਦੇ ਹਨ ਅਤੇ ਪਿੰਡ ਪਿੰਡ, ਸ਼ਹਿਰ ਸ਼ਹਿਰ ਵਿੱਚ ਫਿਰਕੇ ਇਨ੍ਹਾਂ ਨੂੰ ਵੇਚਦੇ ਹਨ। ਉਨ੍ਹਾਂ ਦਾ ਵਤਨ ਕਸ਼ਮੀਰ ਦੀ ਰਿਆਸਤ ਵਿੱਚ ਹੈ, ਜਿੱਥੇ ਹਿੰਦੂ ਰਾਜਾ ਰਾਜ ਕਰਦਾ ਹੈ। ਨਕਸ਼ੇ ਉੱਤੇ ਵੇਖਕੇ ਦੱਸੋ ਕਿ ਕਸ਼ਮੀਰ ਕੇਹੜੇ ਪਾਸੇ ਹੈ? ਕਸ਼ਮੀਰੀ ਆਪਣੇ ਦੇਸੋਂ ਲੋਈਆਂ, ਕਲੀਚੇ, ਸ਼ਾਲ, ਦੁਸ਼ਾਲੇ, ਪੱਟੂ, ਸੇਉ, ਨਾਸਪਾਤੀਆਂ, ਖਰੋਟ, ਬਦਾਮ, ਕੇਸਰ ਅਤੇ ਜ਼ੀਰਾ ਟੱਟੂਆਂ ਉੱਤੇ ਲੱਦਕੇ ਲਿਆਉਂਦੇ ਹਨ। ਇੱਥੋਂ ਸੂਤੀ ਕਪੜਾ, ਚਾਹ, ਖੰਡ, ਲੂਣ ਅਤੇ ਕਣਕ ਲੈ ਜਾਂਦੇ ਹਨ।

ਤੁਸਾਂ ਕਈ ਵੇਰੀ ਅੰਗੂਰ, ਸਰਦੇ, ਅਨਾਰ, ਖਰੋਟ ਖੱਧੇ ਹੋਣਗੇ। ਦੱਸੋ ਤਾਂ ਭਲਾ ਇਹ ਚੀਜ਼ਾਂ ਕਿਸ ਮੁਲਖ ਤੋਂ ਆਉਂਦੀਆਂ ਹਨ? ਸਾਡੇ ਵਤਨ ਦੇ ਲਹਿੰਦੇ ਵੱਲ ਪਠਾਣਾਂ ਅਤੇ ਬਲੋਚਾਂ ਦੇ ਮੁਲਖ ਹੈਨ, ਜਿਨ੍ਹਾਂ ਦੇ ਨਾਉਂ ਅਫ਼ਗਾਨਿਸ-ਤਾਨ ਅਤੇ ਬਲੋਚਿਸਤਾਨ ਹਨ। ਇਹ ਲੋਕ ਬੜੇ ਤਕੜੇ

ਅਤੇ ਬਹਾਦਰ ਹੈਨ। ਸਰਕਾਰੀ ਫੌਜ ਵਿੱਚ ਭਰਤੀ ਹੋਕੇ ਡੱਾਢਾ ਨਾਮਨਾ ਕੱਢਦੇ ਹਨ। ਸਿਆਲ ਵਿੱਚ ਪਠਾਣ ਬ੍ਰਪਾਰੀ ਸਾਡੇ ਦੇਸ ਵਿੱਚ ਹਿੰਗ, ਜ਼ੀਰਾ, ਚਾਕੂ, ਕਾਲੀਨ, ਪੋਸਤੀਨ, ਉੱਨ, ਘੋੜੇ ਅਤੇ ਮੇਵੇ ਲਿਆਉਂਦੇ ਹਨ ਅਤੇ ਇੱਥੋਂ ਕਪੜਾ, ਚੰਮ, ਚੌਲ, ਖੰਡ ਅਤੇ ਧਾਂਤਾਂ ਆਪਣੇ ਵਤਨ ਨੂੰ ਲੈ ਜਾਂਦੇ ਹਨ।

ਸਾਡੇ ਦੇਸ ਵਿੱਚ ਇੰਨੀ ਕਣਕ ਉਗਦੀ ਹੈ ਕਿ ਖਾਕੇ ਵੀ ਬਹੁਤ ਸਾਰੀ ਬਚ ਰਹਿੰਦੀ ਹੈ। ਇਹ ਅਨਾਜ ਕਿੱਥੇ ਜਾਂਦਾ ਹੈ? ਉਨ੍ਹਾਂ ਮੁਲਖਾਂ ਦੇ ਸੁਦਾਗਰ, ਜਿੱਥੇ ਕਣਕ ਘੱਟ ਹੁੰਦੀ ਹੈ, ਮੁੱਲ ਲੈ ਲੈਂਦੇ ਨੇ ਅਤੇ ਰੇਲ ਵਿੱਚ ਲਦਾ ਕੇ ਸਮੁੰਦਰ ਦੇ ਕੰਢੇ ਬੰਦਰਗਾਹ ਤਕ ਪੁਚਾ ਦਿੰਦੇ ਨੇ। ਉੱਥੇ ਜਹਾਜ਼ ਖੜੇ ਰਹਿੰਦੇ ਹਨ। ਉਨ੍ਹਾਂ ਵਿੱਚ ਮਾਲ ਭਰਕੇ ਆਪਣੇ ਦੇਸਾਂ ਨੂੰ ਲੈ ਜਾਂਦੇ ਹਨ। ਸਾਡੇ ਵਤਨ ਦੇ ਨੇੜੇ ਕਰਾਚੀ ਬੰਦਰ ਹੈ। ਨਕਸ਼ਾ ਦੇਖ ਕੇ ਦੱਸੋ ਕਿ ਇਹ ਬੰਦਰ ਕਿਸ ਸੂਬੇ ਵਿੱਚ ਹੈ? ਅਤੇ ਉਹ ਸੂਬਾ ਸਾਡੇ ਪੰਜਾਬ ਦੇ ਕੇਹੜੇ ਪਾਸੇ ਹੈ? ਇਸ ਸੂਬੇ ਦੇ ਸੁਦਾਗਰ ਸਿੰਧੀ ਅਖਵਾਂਦੇ ਹਨ। ਇਹ ਬੜੇ ਧਨ ਵਾਲੇ ਹਨ। ਪੰਜਾਬ ਦੀਆਂ ਵੱਡੀਆਂ ਵੱਡੀਆਂ ਮੰਡੀਆਂ ਵਿੱਚ ਇਨ੍ਹਾਂ ਦੀਆਂ ਦੁਕਾਨਾਂ ਖੁੱਲ੍ਹੀਆਂ ਹੋਈਆਂ ਹਨ, ਜਿੱਥੇ ਉਹ ਅਨਾਜ ਤੇ ਹੋਰਨਾਂ ਚੀਜ਼ਾਂ ਦਾ ਬੁਪਾਰ ਕਰਦੇ ਹਨ। ਸਿੰਧ ਦੇ ਲਾਗੇ ਹੀ ਚੜ੍ਹਦੇ ਪਾਸੇ ਇਕ ਹੋਰ ਵੱਡਾ ਦੇਸ ਹੈ, ਜਿਸ ਵਿੱਚ ਰਾਜਪੂਤ ਵਸਦੇ ਹਨ। ਇੱਸੇ ਕਰਕੇ ਉਨ੍ਹਾਂ ਦੇ ਨਾਉਂ ਤੇ ਇਸ ਦੇਸ ਦਾ ਨਾਉਂ ਰਾਜਪੂਤਾਨਾ ਹੋ ਗਿਆ ਹੈ। ਇਹ ਲੋਕ ਪਠਾਣਾਂ ਵਾਂਗਰ ਬੜੇ ਬਹਾਦਰ

ਹਨ ਅਤੇ ਫੌਜ ਵਿੱਚ ਭਰਤੀ ਹੋਕੇ ਖ਼ੂਬ ਲੜਦੇ ਹਨ। ਇੱਥੇ ਬੜੇ ਬੜੇ ਵਡਮੁੱਲੇ ਪੱਥਰ ਸੰਗ ਮਰਮਰ, ਲਾਲ ਪੱਥਰ ਆਦਿਕ ਮਿਲਦੇ ਹਨ, ਜਿਨ੍ਹਾਂ ਨਾਲ ਬੜੀਆਂ ਬੜੀਆਂ ਸੋਹਣੀਆਂ ਇਮਾਰਤਾਂ ਬਣਾਈਆਂ ਜਾਂਦੀਆਂ ਹਨ। ਨਕਸ਼ਾ ਵੇਖਕੇ ਦੱਸੋ ਕਿ ਪੰਜਾਬ ਦੀ ਪੂਰਬੀ ਹੱਦ ਉੱਤੇ ਕੇਹੜਾ ਦਰਿਆ ਵਗਦਾ ਹੈ। ਇਸ ਦਰਿਆ ਦੇ ਦੂਏ' ਵੰਨੇ ਦਿੱਲੀ ਅਤੇ 'ਆਗਰਾ ਅਰ ਅਵਧ ਦੇ ਜੁੜੇ ਹੋਏ ਸੂਬੇ ਹਨ, ਜਿਨ੍ਹਾਂ ਵਿੱਚੋਂ ਦਿੱਲੀ ਦਾ ਸੂਬਾ ਤਾਂ ਅਜੇ ਥੋੜੇ ਹੀ ਚਿਰ ਤੋਂ ਬਣਾਇਆ ਗਿਆ ਹੈ ਅਤੇ ਵੱਡੇ ਲਾਟ ਸਾਹਿਬ ਦੇ ਰਹਿਣ ਦੀ ਥਾਂ ਹੈ। ਅਸੀਂ ਇਨ੍ਹਾਂ ਸੂਬਿਆਂ ਦੇ ਵਸਨੀਕਾਂ ਨੂੰ ਹਿੰਦੁਸਤਾਨੀ ਆਖਦੇ ਹਾਂ। ਓਥੋਂ ਖੰਡ, ਸਰ੍ਹੋਂ, ਹਾਥੀਦੰਦ ਦਾ ਕੰਮ, ਟੋਪੀਆਂ, ਗੋਟਾ, ਬੁਰਸ਼ ਅਤੇ ਬਿਸਕੁਟ ਆਉਂਦੇ ਹਨ ਅਤੇ ਸਾਡੇ ਸੂਬੇ ਤੋਂ ਕਈ ਚੀਜ਼ਾਂ ਉੱਥੇ ਜਾਂਦੀਆਂ ਹਨ।

## ਪ੍ਰਸ਼ਨ

੧. ਪੰਜਾਬ ਦਾ ਖ਼ਾਕਾ ਬਣਾਓ ਅਤੇ ਉਸ ਵਿੱਚ ਆਪਣੇ ਗੁਆਂਢੀ ਮੁਲਖਾਂ ਦੇ ਨਾਉਂ ਲਿਖੋ।

੨. ਰਿਆਸਤ ਕਸ਼ਮੀਰ ਤੋਂ ਕੀ ਕੀ ਚੀਜ਼ਾਂ ਸਾਡੇ ਸੂਬੇ ਵਿੱਚ ਆਉਂਦੀਆਂ ਹਨ ਅਤੇ ਇੱਥੋਂ ਉੱਥੇ ਕੇਹੜੀਆਂ ਕੇਹੜੀਆਂ ਚੀਜ਼ਾਂ ਜਾਂਦੀਆਂ ਹਨ ?

੩. ਰਾਜਪੂਤਾਂ ਅਤੇ ਪਠਾਣਾਂ ਦੀ ਬਾਬਤ ਤੁਸੀਂ ਕੀ ਜਾਣਦੇ ਹੋ ? ਇਨ੍ਹਾਂ ਦੀ ਬਾਬਤ ਕੁਝ ਵਾਕ ਆਪਣੀ ਕਾਪੀ ਵਿੱਚ ਲਿਖੋ।

੪. ਸਿੰਧ ਦੇ ਸੁਦਾਗਰਾਂ ਨੂੰ ਅਸੀਂ ਕੀ ਆਖਦੇ ਹਾਂ ? ਇਨ੍ਹਾਂ ਲੋਕਾਂ ਦਾ ਵੱਡਾ ਕੰਮ ਕੀ ਹੈ ? ਅਤੇ ਉਹ ਕਿੱਥੇ ਰਹਿੰਦੇ ਹਨ ?

੫. ਸਾਡੇ ਵਤਨ ਤੋਂ ਕਣਕ ਕਿੱਥੇ ਜਾਂਦੀ ਹੈ ਅਤੇ ਕੇਹੜੇ ਰਾਹ ?

੬. ਦਿੱਲੀ ਕਿਉਂ ਮਸ਼ਹੂਰ ਹੈ ਅਤੇ ਇਸ ਸੂਬੇ ਤੋਂ ਕੀ ਕੀ ਚੀਜ਼ਾਂ ਆਉਂਦੀਆਂ ਹਨ ?

## ੩. ਸਾਡੇ ਵਤਨ ਦੀ ਲੰਬਾਈ ਚੁੜਾਈ

ਤੁਹਾਡੇ ਪਿੰਡ ਜਾਂ ਕਸਬੇ ਦੀ ਜ਼ਮੀਨ ਤਾਂ ਕੋਹ ਦੋ ਕੋਹ ਹੀ ਲੰਮੀ ਅਤੇ ਇੱਕ ਅੱਧ ਕੋਹ ਚੋੜੀ ਹੋਵੇਗੀ, ਪਰ ਪੰਜਾਬ ਦੀ ਜ਼ਮੀਨ ਬਹੁਤ ਲੰਮੀ ਚੋੜੀ ਹੈ। ਆਓ ਵੇਖੀਏ ਕਿ ਇਹ ਸੂਬਾ ਕਿੰਨਾ ਲੰਮਾ ਚੋੜਾ ਹੈ ?

**ਪੈਮਾਨੇ ਦਾ ਹਿਸਾਬ**—ਨਕਸ਼ੇ ਦੀ ਇੱਕ ਨੁੱਕਰ ਵਿੱਚ ਪੈਮਾਨਾ ਬਣਿਆ ਹੋਇਆ ਹੈ । ਇਸ ਨੂੰ ਧਿਆਨ ਦੇਕੇ ਵੇਖੋ। ਇੱਕ ਇੰਚ ਦੇ ਸੋਲਾਂ ਹਿੱਸੇ ਕੀਤੇ ਹੋਏ ਨੇ, ਜੋ ੧੬੦ ਮੀਲ ਦੇ ਬਰਾਬਰ ਹੈਨ। ਦੱਸੋ ਇੰਚ ਦਾ ਸੋਲ੍ਹਵਾਂ ਹਿੱਸਾ ਕਿੰਨਿਆਂ ਮੀਲਾਂ ਦੇ ਬਰਾਬਰ ਹੋਇਆ ? ਇਸ ਪੈਮਾਨੇ ਮੂਜਬ ਅਟਕ ਸ਼ਹਿਰ ਤੋਂ ਫ਼ੀਰੋਜ਼ਪੁਰ ਝਿਰਕਾ ਤਕ ਵਿੱਥ ਨਾਪੀਏ ਤਾਂ ੫੩੦ ਮੀਲ ਨਿਕਲਦੀ ਹੈ।

**ਚੁੜਾਈ**—ਇਹ ਫ਼ਾਸਲਾ ਸੂਬੇ ਦੀ ਵੱਧ ਤੋਂ ਵੱਧ ਚੁੜਾਈ ਦਸਦਾ ਹੈ।

**ਲੰਬਾਈ**—ਏਸੇ ਤਰ੍ਹਾਂ ਜੇ ਦਰਾ ਸ਼ਪਕੀ ਤੋਂ ਰੇਤੀ ਅਸਟੇਸ਼ਨ ਤਕ ਵਿੱਥ ਨਾਪੀਏ ਤਾਂ ਛੇ ਕੁ ਸੌ ਮੀਲ ਆਉਂਦੀ ਹੈ। ਸੋ ਸੂਬੇ ਦੀ ਵੱਧ ਤੋਂ ਵੱਧ ਲੰਬਾਈ ੬੦੦ ਮੀਲ ਨਿਕਲੀ।

ਉੱਪਰਲੇ ਬਿਆਨ ਨੂੰ ਦੂਜੀ ਤਰ੍ਹਾਂ ਐਉਂ ਦੱਸਿਆ ਜਾ ਸਕਦਾ ਹੈ ਕਿ ਜੇ ਅਸੀਂ ਅਟਕ ਤੋਂ ਟੁਰਕੇ ਰੋਜ਼ ਪੰਦਰਾਂ ਮੀਲ ਦਾ ਪੰਧ ਕਰੀਏ ਤਾਂ ੩੫ ਦਿਨਾਂ ਵਿੱਚ ਫ਼ੀਰੋਜ਼ਪੁਰ ਝਿਰਕੇ ਅੱਪੜ ਜਾਵਾਂਗੇ। ਇੱਸੇ ਤਰ੍ਹਾਂ ਜੇ ਦਰਾ ਸ਼ਪਕੀ ਤੋ ਜੋ ਸ਼ਿਮਲੇ ਦੇ ਠੀਕ ਉੱਪਰ ਹੈ, ਪੰਦਰਾਂ ਮੀਲ ਰੋਜ਼ ਦੀ ਚਾਲ ਨਾਲ ਰੇਤੀ ਦੇ ਨੇੜੇ ਦੱਖਣ ਦੇ ਸਿਰੇ ਤਕ ਪੁੱਜ ਜਾਈਏ, ਤਾਂ ੪੦ ਦਿਹਾੜੇ ਲਗ ਜਾਣਗੇ।

**ਰਕਬਾ**—ਤੁਸੀ ਜਾਣਦੇ ਹੋ ਕਿ ਪਿੰਡ ਦੇ ਜ਼ਿਮੀਂਦਾਰ ਬਾਹਲੇ ਅਨਪੜ੍ਹ ਹੁੰਦੇ ਹਨ, ਪਰ ਉਹ ਆਪਣੇ ਖੇਤਾਂ ਦੀ ਪੈਮਾਇਸ਼ ਉਲਾਂਘ ਪੁੱਟਕੇ ਆਪੇ ਕਰ ਲੈਂਦੇ ਹਨ ਅਤੇ ਅਟਾ ਸਟਾ ਰਕਬਾ ਮਲੂਮ ਕਰ ਲੈਂਦੇ




ਹਨ। ਮਿਥਲਓ ਕਖਛਚ ਇੱਕ ਚੌਕੋਨਾ ਖੇਤ ਹੈ ਜਿਸ ਦੀ ਲੰਬਾਈ ਦੀਆਂ

ਬਾਹੀਆਂ ਕ ਖ ਅਤੇ ਚ ਛ ਹਨ ਅਤੇ ਚੁੜਾਈ ਦੀਆਂ ਕ ਚ ਅਤੇ ਖ ਛ। ਇਸ ਦਾ ਰਕਬਾ ਕੱਢਣਾ ਹੈ। ਪਹਿਲੇ ਲੰਬਾਈ ਦੀਆਂ ਵਿਚਕਾਰਲੀਆਂ ਬਿੰਦੀਆਂ ਗ ਤੇ ਸ ਮਲੂਮ ਕੀਤੀਆਂ, ਫੇਰ ਚੁੜਾਈ ਦੀਆਂ ਬਾਹੀਆਂ ਦੀਆਂ ਵਿਚਕਾਰਲੀਆਂ ਬਿੰਦੀਆਂ ਪ ਤੇ ਮ ਲੱਭੀਆਂ। ਹੁਣ ਉਲਾਂਘ ਪੁੱਟਕੇ ਗ ਸ ਤੇ ਪ ਮ ਨੂੰ ਨਾਪਿਆ। ਗ ਸ ਤੇ ਪ ਮ ਦਾ ਗੁਨਣ ਫਲ ਖੇਤ ਦਾ ਰਕਬਾ ਹੋਵੇਗਾ।

ਉੱਪਰ ਦੱਸੇ ਹੋਏ ਢੰਗ ਨਾਲ ਪੰਜਾਬ ਦਾ ਰਕਬਾ ਕੱਢੋ। ਇਸ ਮਤਲਬ ਵਾਸਤੇ ਸਾਮ੍ਹਣੇ ਦੇ ਨਕਸ਼ੇ ਵਿੱਚ ਅਟਕ ਤੋਂ ਲੈਕੇ ਦਰਾ ਸ਼ਪਕੀ ਤਕ ਉੱਤਰੀ ਹੱਦ ਅਤੇ ਦਰਿਆ ਸਿੰਧ ਤੋਂ ਲੈਕੇ ਜਮਨਾ ਨਦੀ ਤਕ ਦੱਖਣੀ ਹੱਦ ਕੈਮ ਕੀਤੀ ਗਈ ਹੈ। ਇਹ ਦੋਵੇਂ ਹੱਦਾਂ ਲੰਬਾਈ ਦੀਆਂ ਬਾਹੀਆਂ ਹਨ। ਇਨ੍ਹਾਂ ਦੀਆਂ ਵਿਚਕਾਰਲੀਆਂ ਬਿੰਦੀਆਂ ਗ ਤੇ ਸ ਹਨ।

ਇੱਸੇ ਤਰ੍ਹਾਂ ਦਰਿਆ ਸਿੰਧ ਦੇ ਨਾਲ ਨਾਲ ਅਟਕ ਸ਼ਹਿਰ ਤਕ ਪੱਛਮੀ ਹੱਦ ਅਤੇ ਜਮਨਾ ਨਦੀ ਦੇ ਕੰਢੇ ਕੰਢੇ ਪੂਰਬੀ ਹੱਦ ਕੈਮ ਕਰਕੇ ਚੁੜਾਈ ਦੀਆਂ ਬਾਹੀਆਂ ਮਲੂਮ ਕੀਤੀਆਂ ਹਨ, ਜਿਨ੍ਹਾਂ ਦੀਆਂ ਵਿਚਕਾਰਲੀਆਂ ਬਿੰਦੀਆਂ ਪ ਤੇ ਮ ਹਨ। ਦੇਖੋ ਲੰਬਾਈ ਵਾਲੀਆਂ ਬਿੰਦੀਆਂ ਦੀ ਵਿੱਥ ੨ ਇੰਚ ਅਰਥਾਤ ੩੨ ਹਿੱਸੇ ਅਤੇ ਚੁੜਾਈ ਵਾਲੇ ੪੧ $\frac{੧}{੨}$ ਹਿੱਸੇ ਨਿਕਲੇ। ਇਨ੍ਹਾਂ ਦੋਹਾਂ ਦਾ ਗੁਨਣ ਫਲ ੧੩੨੮ ਹੋਇਆ।

ਇਹ ਸਾਨੂੰ ਮਲੂਮ ਹੈ ਕਿ ਜੇ ਇੱਕ ਇੰਚ ਲੰਮੀ ਅਤੇ ਇੱਕ ਇੰਚ ਚੌੜੀ ਬਾਹੀ ਲੈਕੇ ਖੇਤ ਬਣਾਇਆ ਜਾਵੇ ਤਾਂ

ਉਸ ਦਾ ਰਕਬਾ ਇੱਕ ਮੁਰੱਬਾ ਇੰਚ ਹੋਵੇਗਾ। ਅਸਾਂ ਲੰਬਾਈ

ਇੱਕ ਇੰਚ

ਇੱਕ ਇੰਚ  ਇੱਕ ਇੰਚ

ਇੱਕ ਇੰਚ

ਤੇ ਚੁੜਾਈ ਦੇ ਸੋਲਾਂ ਸੋਲਾਂ ਹਿੱਸੇ ਕੀਤੇ ਹੋਏ ਹਨ, ਇਸ ਲਈ ਇਸ ਵੱਡੇ ਮੁਰੱਬੇ ਵਿੱਚ ੧੬ × ੧੬ ਅਰਥਾਤ ੨੫੬ ਛੋਟੇ ਮੁਰੱਬੇ ਬਣ ਗਏ। ਪਰ ਪੈਮਾਨੇ ਮੂਜਬ ਇੱਕ ਇੰਚ ੧੬੦ ਮੀਲ ਦੇ ਬਰਾਬਰ ਹੈ, ਇਸ ਲਈ ਇੱਕ ਮੁਰੱਬਾ ਇੰਚ ੨੫੬੦੦ ਮੁਰੱਬਾ ਮੀਲ ਅਤੇ ਇੱਕ ਛੋਟਾ ਮੁਰੱਬਾ ( ੨੫੬੦੦–੨੫੬ ) ੧੦੦ ਮੁਰੱਬਾ ਮੀਲ ਦੇ ਬਰਾਬਰ ਹੋਇਆ, ਪਰ ਸਾਡੇ ਲੇਖੇ ੧੩੨੯ ਛੋਟੇ ਮੁਰੱਬੇ ਬਣੇ ਸਨ। ਸੋ ਇਨ੍ਹਾਂ ਮੁਰੱਬਿਆਂ ਦਾ ਰਕਬਾ ਅਟਾ ਸਟਾ ੧੩੨੯੦੦ ਮੁਰੱਬਾ ਮੀਲ ਨਿਕਲਿਆ; ਪਰ ਜਰੀਬ ਤੇ ਪੈਮਾਨਾ ਲੈਕੇ ਪੂਰਾ ਪੂਰਾ ਨਾਪ ਕੱਢੀਏ ਤਾਂ ਠੀਕ ਰਕਬਾ ੧੩੩੦੦੦ ਮੁਰੱਬਾ ਮੀਲ ਹੈ। ਇਸ ਵਿੱਚ ੩੬੦੦੦ ਮੁਰੱਬਾ ਮੀਲ ਅਜਿਹਾ ਰਕਬਾ ਹੈ, ਜਿੱਥੇ ਰਾਜੇ ਅਤੇ ਨਬਾਬ ਰਾਜ ਕਰਦੇ

ਹਨ ਅਤੇ ਬਾਕੀ ਸਰਕਾਰ ਅੰਗ੍ਰੇਜ਼ੀ ਦੀ ਛੱਤਰ ਛਾਇਆਂ ਹੇਠ ਹੈ।

**ਸ਼ਕਲ ਸੂਰਤ**—ਤੁਸਾਂ ਡਿੱਠਾ ਹੈ ਕਿ ਅਸਾਂ ਚੋਕੋਰ ਖੇਤ ਬਣਾਕੇ ਪੰਜਾਬ ਦਾ ਰਕਬਾ ਕੱਢਿਆ ਹੈ, ਪਰ ਇਸ ਦੀ ਸ਼ਕਲ ਚੋਕੋਰ ਨਹੀਂ ਸਗੋਂ ਬੇ ਢੰਗੀ ਜੇਹੀ ਤਿਕੋਣ ਹੈ ਅਤੇ ਅੰਗ੍ਰੇਜ਼ੀ ਬੋਲੀ ਦੇ ਇੱਕ ਹਰਫ ਡਬਲ ਯੂ (W) ਨਾਲ ਮਿਲਦੀ ਹੈ।

## ਪ੍ਰਸ਼ਨ

੧. ਤੁਹਾਡੇ ਨਕਸ਼ੇ ਉੱਤੇ ਜੋ ਪੈਮਾਨਾ ਦਿੱਤਾ ਹੋਇਆ ਹੈ, ਉਸ ਮੂਜਬ ਹੇਠਲੇ ਸ਼ਹਿਰਾਂ ਦੇ ਵਿਚਲੇ ਫ਼ਾਸਲੇ ਨਾਪੋ:—

ਲਹੌਰ ਤੇ ਰਾਉਲਪਿੰਡੀ, ਜਲੰਧਰ ਤੇ ਅੰਮ੍ਰਿਤਸਰ, ਗੁਰਦਾਸਪੁਰ ਤੇ ਮੁਲਤਾਨ, ਹੁਸ਼ਿਆਰਪੁਰ ਤੇ ਸ਼ਿਮਲਾ।

੨. ਆਪਣੇ ਜ਼ਿਲੇ ਦੀ ਲੰਬਾਈ ਚੁੜਾਈ ਮਲੂਮ ਕਰੋ ਅਤੇ ਜਿਸ ਤਰੀਕੇ ਨਾਲ ਅਸੀਂ ਪੰਜਾਬ ਦਾ ਰਕਬਾ ਕੱਢਿਆ ਸੀ, ਤੁਸੀ ਵੀ ਆਪਣੇ ਜ਼ਿਲੇ ਦਾ ਰਕਬਾ ਕੱਢੋ ਅਤੇ ਦੱਸੋ ਕਿ ਤੁਹਾਡੇ ਜ਼ਿਲੇ ਦਾ ਰਕਬਾ ਪੰਜਾਬ ਦੇ ਰਕਬੇ ਦਾ ਕਿੰਨਵਾਂ ਹਿੱਸਾ ਹੈ ?

੩. ਪੰਜਾਬ ਦੀ ਲੰਬਾਈ ਚੁੜਾਈ ਦੱਸੋ ਅਤੇ ਇਸ ਦੀ ਸ਼ਕਲ ਸੂਰਤ ਕੇਹੋ ਜੇਹੀ ਹੈ ?

੪. ਲਹੌਰੋਂ ਗੁਰਦਾਸਪੁਰ ਸੜਕ ਦੇ ਰਾਹ ੭੫ ਮੀਲ ਹੈ, ਕੀ ਰੇਲ ਦੇ ਰਸਤੇ ਵੀ ਐਨੀ ਹੀ ਦੂਰ ਹੈ ? ਫ਼ਾਸਲਾ ਨਾਪ ਕੇ ਦੱਸੋ।

# ੪. ਨਕਸ਼ੇ ਦਾ ਪੜ੍ਹਨਾ

ਪਿੰਡ ਦੇ ਬਾਹਰ ਵੇਖਣ ਤੋਂ ਪਤਾ ਲਗਦਾ ਹੈ ਕਿ ਧਰਤੀ ਕਿਤੇ ਉੱਚੀ ਹੈ, ਕਿਤੇ ਨੀਵੀਂ, ਕਿਤੇ ਲੰਮੇ ਚੌੜੇ ਪੱਧਰੇ ਖੇਤ ਚਲੇ ਗਏ ਹਨ ਅਤੇ ਕਿਤੇ ਉੱਚੇ ਉੱਚੇ ਟਿੱਲੇ ਹਨ। ਇੱਸੇ ਤਰ੍ਹਾਂ ਸਾਡੇ ਸੂ ਦੀ ਧਰਤੀ ਵੀ ਪੱਧਰੀ ਨਹੀਂ। ਇਸ ਮਤਲਬ ਦਾ ਪੰਜਾਬ ਦਾ ਰੰਗਦਾਰ ਨਕਸ਼ਾ ਵੇਖੋ। ਇਸ ਵਿੱਚ ਕਈ ਰੰਗ ਭਰੇ ਹੋਏ ਹਨ। ਇਕ ਸਾਵਾ, ਦੂਜਾ ਪੀਲਾ ਤੇ ਤੀਜਾ ਬਦਾਮੀ। ਪਹਿਲਾ ਰੰਗ ਦਸਦਾ ਹੈ ਕਿ ਇਹ ਅਲਾਕਾ ਨਿਵਾਣ ਵਿੱਚ ਹੈ ਅਤੇ ਪੱਧਰਾ ਹੈ ਅਤੇ ਵੱਧ ਤੋਂ ਵੱਧ ਇਕ ਹਜ਼ਾਰ ਫ਼ੁਟ ਅਰਥਾਤ ਮੀਲ ਦੇ ਪੰਜਵੇਂ ਹਿੱਸੇ ਤੋਂ ਕੁਝ ਘੱਟ ਉੱਚਾ ਹੈ। ਅਜੇਹੇ ਅਲਾਕੇ ਨੂੰ ਮਦਾਨ ਆਖਦੇ ਹਨ। ਦੂਜਾ ਪੀਲਾ ਰੰਗ ਹੈ ਜੋ ਬਹੁਤ ਉੱਚੀ ਧਰਤੀ ਪਰਗਟ ਕਰਦਾ ਹੈ। ਅਜੇਹੀ ਧਰਤੀ ਨੂੰ ਉੱਚਾ ਮਦਾਨ ਆਖਦੇ ਹਨ। ਇਸ ਅਲਾਕੇ ਵਿੱਚ ਕਈ ਪਹਾੜ ਹਨ ਜੋ ਉੱਚੇ ਮਦਾਨ ਨਾਲੋਂ ਬਹੁਤ ਉੱਚੇ ਹੁੰਦੇ ਹਨ ਅਤੇ ਤਿੰਨ ਹਜ਼ਾਰ ਫ਼ੁਟ ਅਰਥਾਤ ਅੱਧੇ ਮੀਲ ਤੋਂ ਵੱਧ ਉੱਪਰ ਜਾਂਦੇ ਹਨ। ਇਹ ਪਹਾੜ ਬਦਾਮੀ ਰੰਗ ਨਾਲ ਦੱਸੇ ਗਏ ਹਨ। ਸੋ ਪੰਜਾਬ ਦਾ ਬਹੁਤ ਸਾਰਾ ਹਿੱਸਾ ਮਦਾਨੀ ਹੈ ਅਤੇ ਇੱਕ ਚੁਥਾਈ ਦੇ ਲਗ ਭਗ ਪਹਾੜੀ। ਇਸ ਚੁਥਾਈ ਹਿੱਸੇ ਵਿੱਚ ਉੱਤਰ-ਪੂਰਬ ਵੰਨੇ ਹਿਮਾਲਾ ਪਹਾੜ ਦਾ ਟੋਟਾ, ਉੱਤਰ-ਪੱਛਮ ਵਿੱਚ ਲੂਣ ਦਾ ਉੱਚਾ ਮਦਾਨ ਅਤੇ ਦੱਖਣ-ਪੱਛਮ ਵਿੱਚ ਸੁਲੇਮਾਨ ਪਹਾੜ ਫੈਲਿਆ ਹੋਇਆ ਹੈ। ਬਾਕੀ ਮਦਾਨ ਜਿੰਨਾਂ

ਹਿੱਸਿਆਂ ਵਿੱਚ ਵੰਡਿਆ ਹੋਇਆ ਹੈ। ਪਹਿਲਾ ਉਹ ਇਲਾਕਾ ਜੋ ਪਹਾੜ ਦੀ ਕੰਢੀ ਵਿੱਚ ਚਲਿਆ ਗਿਆ ਹੈ, ਦੂਜਾ ਪੂਰਬੀ ਮਦਾਨ, ਤੀਜਾ ਪੱਛਮੀ ਮਦਾਨ।

**ਉੱਤਰ-ਪੂਰਬੀ ਹਿੱਸਾ**--ਇਸ ਹਿੱਸੇ ਵਿੱਚ ਹਿਮਾਲਾ ਅਤੇ ਸ਼ਿਵਾਲਕ ਪਹਾੜ ਹਨ, ਜਿਨ੍ਹਾਂ ਵਿੱਚੋਂ ਸ਼ਿਵਾਲਕ ਤਾਂ ਘੱਟ ਉੱਚਾ ਹੈ ਅਤੇ ਪੰਜਾਬ ਦੇ ਜ਼ਿਲਿਆਂ ਹੁਸ਼ਿਆਰਪੁਰ ਤੇ ਅੰਬਾਲੇ ਤੋਂ ਸ਼ੁਰੂ ਹੁੰਦਾ ਹੈ। ਇਹ ਪਹਾੜੀਆਂ ਜਮਨਾ ਅਤੇ ਬਿਆਸਾ ਨਦੀ ਦੇ ਵਿਚਾਲੇ ਫੈਲੀਆਂ ਹੋਈਆਂ ਹਨ। ਇਨ੍ਹਾਂ ਵਿੱਚ ਕਈ ਵਾਦੀਆਂ ਜਾਂ ਦੂਣਾਂ ਹਨ, ਜਿਨ੍ਹਾਂ ਵਿੱਚ ਕਮਾਦ, ਅੰਬ ਅਤੇ ਛੋੱਨਾ ਬਹੁਤ ਪੈਦਾ ਹੁੰਦਾ ਹੈ। ਹਿਮਾਲਾ ਦੁਨੀਆ ਦੇ ਸਾਰਿਆਂ ਪਹਾੜਾਂ ਤੋਂ ਉੱਚਾ ਹੈ ਅਤੇ ਉਸ ਦੀਆਂ ਕਈ ਕਤਾਰਾਂ ਇਕ ਦੂਜੀ ਦੇ ਮੁਤਵਾਜ਼ੀ ਚਲੀਆਂ ਗਈਆਂ ਹਨ, ਜਿਨ੍ਹਾਂ ਦੇ ਵਿਚਕਾਰ ਬਹੁਤ ਸਾਰੀਆਂ ਹਰੀਆਂ ਭਰੀਆਂ ਦੂਣਾਂ ਹਨ, ਜਿੱਥੇ ਲੋਕ ਵਾਹੀ ਕਰਦੇ ਹਨ।

**ਪਹਾੜੀ ਹਿੱਸੇ**--ਸਭ ਤੋਂ ਉੱਚੇ ਹਿੱਸੇ ਬਰਫ਼ ਨਾਲ ਢੱਕੇ ਰਹਿੰਦੇ ਹਨ, ਜਿਸ ਦੇ ਪੰਘਰਨ ਕਰਕੇ ਪੰਜਾਬ ਦੇ ਦਰਿਆ ਬਾਰਾਂ ਮਹੀਨੇ ਵਗਦੇ ਰਹਿੰਦੇ ਹਨ।

**ਘਾਹ ਦਾ ਠੰਢਾ ਇਲਾਕਾ**--ਇਸ ਦੇ ਹੇਠਾਂ ਘਾਹ ਦੇ ਖੇਤ ਹਨ। ਜੋ ਲੋਕ ਇੱਥੇ ਰਹਿੰਦੇ ਹਨ, ਉਹ ਭੇਡਾਂ ਬਕਰੀਆਂ ਪਾਲਦੇ ਹਨ। ਸਿਆਲ ਦੀ ਰੁੱਤੇ ਜਦ ਬਰਫ਼

ਪੈਂਦੀ ਹੈ, ਤਾਂ ਇਹ ਲੋਕ ਘਰਾਂ ਦੇ ਅੰਦਰ ਅੱਗ ਬਾਲਕੇ ਗੁਜ਼ਾਰਾ ਕਰਦੇ ਹਨ, ਅਤੇ ਭੇਡਾਂ ਬਕਰੀਆਂ ਦੀ ਉੱਨ ਨਾਲ ਪੱਟੂ, ਲੋਈਆਂ, ਦੋਟੇ, ਦੁਸ਼ਾਲੇ ਬਣਾਉਂਦੇ ਹਨ, ਜਿਸ ਤਰ੍ਹਾਂ ਕਾਂਗੜੇ ਦੇ ਇਲਾਕੇ ਵਿੱਚ ਕੁੱਲੂ ਦੇ ਕੰਬਲ ਅਤੇ ਕਸ਼ਮੀਰ ਦੀਆਂ ਲੋਈਆਂ ਆਦਿਕ ਬਹੁਤ ਮਸ਼ਹੂਰ ਹਨ। ਇਸ ਹਿੱਸੇ ਵਿੱਚ ਗੱਦੀ ਜਾਤ ਦੇ ਲੋਕ ਬਹੁਤੇ ਰਹਿੰਦੇ ਹਨ, ਜੋ ਸਿਆਲ ਦੇ ਦਿਨਾਂ ਵਿੱਚ ਉੱਨ ਦੇ ਕਪੜਿਆਂ ਤੋਂ ਛੁੱਟ ਸ਼ਹਿਤ ਦੇ ਮਖੀਰਾਂ ਤੋਂ ਜੋ ਉਨ੍ਹਾਂ ਦੇ ਘਰਾਂ ਦੇ ਅੰਦਰ ਹੁੰਦੇ ਹਨ ਸ਼ਹਿਤ ਕਢਦੇ ਹਨ।

**ਜੰਗਲਾਂ ਦਾ ਇਲਾਕਾ**--ਘਾਹ ਦੇ ਹਿੱਸੇ ਦੇ ਥੱਲੇ, ਜੰਗਲਾਂ ਦਾ ਹਿੱਸਾ ਆ ਜਾਂਦਾ ਹੈ, ਜਿੱਥੇ ਦਿਆਰ, ਚੀਲ ਅਤੇ ਕੈਲ ਦੇ ਰੁੱਖ ਬਹੁਤ ਹੁੰਦੇ ਹਨ। ਸਿਆਲ ਦੀ ਰੁੱਤ ਵਿੱਚ ਮਜ਼ੂਰ ਰੁੱਖਾਂ ਨੂੰ ਕੱਟ ਕੱਟ ਕੇ ਸ਼ਤੀਰੀਆਂ ਬਣਾ ਲੈਂਦੇ ਹਨ। ਜਦ ਉਨ੍ਹਾਲ ਵਿੱਚ ਬਰਫ਼ ਪੰਘਰਦੀ ਹੈ ਅਤੇ ਦਰਿਆਵਾਂ ਵਿੱਚ ਪਾਣੀ ਚੜ੍ਹ ਜਾਂਦਾ ਹੈ ਤਾਂ ਇਨ੍ਹਾਂ ਸ਼ਤੀਰੀਆਂ ਨੂੰ ਵਗਾ ਦੇਂਦੇ ਹਨ, ਜੋ ਮਦਾਨੀ ਹਿੱਸਿਆਂ ਵਿੱਚ ਆਕੇ ਕੰਢਿਆਂ ਤੇ ਲਗ ਜਾਂਦੀਆਂ ਹਨ। ਠੇਕੇਦਾਰ ਉਨ੍ਹਾਂ ਨੂੰ ਫੜਕੇ ਮੰਡੀਆਂ ਵਿੱਚ ਲੈ ਆਉਂਦੇ ਹਨ ਅਤੇ ਚੋਖਾ ਨਫ਼ਾ ਲੈਕੇ ਵੇਚਦੇ ਹਨ। ਪੰਜਾਬ ਵਿੱਚ ਦੁਰਾਹਾ ( ਜ਼ਿਲਾ ਅੰਬਾਲਾ ), ਬਿਆਸ ( ਜ਼ਿਲਾ ਅਮ੍ਰਿਤਸਰ ), ਲਹੌਰ, ਵਜ਼ੀਰਾਬਾਦ, ਜੇਹਲਮ ਲਕੜੀ ਦੀਆਂ ਵੱਡੀਆਂ ਮੰਡੀਆਂ ਹਨ। ਇਸ ਤੋਂ ਸਿਵਾ ਚੀਲ੍ਹ ਦੀ ਗੋਂਦ ਅਰਥਾਤ

ਗੰਦਾ ਬਰੋਜ਼ਾ ਇਸ ਦਿਆਂ ਰੁੱਖਾਂ ਤੋਂ ਕੱਠਾ ਕਰਦੇ ਹਨ। ਇਹ ਰਸ ਸੁਕਾਕੇ ਲਹੌਰ ਦੇ ਪਾਸ ਜੱਲੋ ਦੇ ਕਾਰਖ਼ਾਨੇ ਵਿੱਚ ਲਿਆਇਆ ਜਾਂਦਾ ਹੈ, ਜਿੱਥੇ ਇਹਨੂੰ ਸਾਫ਼ ਕਰਕੇ ਗੰਦਾ ਬਰੋਜ਼ਾ ਅਤੇ ਤਾਰਪੀਨ ਦਾ ਤੇਲ ਤਿਆਰ ਕੀਤਾ ਜਾਂਦਾ ਹੈ।

**ਵਾਦੀਆਂ**—ਪਹਾੜਾਂ ਦੀਆਂ ਦੋ ਉੱਚੀਆਂ ਕਤਾਰਾਂ ਦੀ ਵਿਚਲੀ ਨੀਂਵੀਂ ਧਰਤੀ ( ਵਾਦੀ ) ਵਿੱਚ ਖੇਤੀ ਬਾੜੀ ਕੀਤੀ ਜਾਂਦੀ ਹੈ, ਪਰ ਧਰਤੀ ਪਥਰੇਲੀ ਅਤੇ ਉੱਚੀ ਨੀਵੀਂ ਹੁੰਦੀ ਹੈ ਅਤੇ ਮੀਂਹ ਪੈਣ ਨਾਲ ਮਿੱਟੀ ਘੁਲਦੀ ਰਹਿੰਦੀ ਹੈ; ਇਸ ਕਰਕੇ ਜਿਮੀਂਦਾਰ ਪਹਾੜਾਂ ਦੀਆਂ ਢਾਲਾਂ ਉੱਤੇ ਪੌੜੀਆਂ ਦੀ ਸ਼ਕਲ ਦੇ ਖੇਤ ਬਣਾ ਲੈਂਦੇ ਹਨ ਅਤੇ ਪਹਾੜੀ ਚਸ਼ਮਿਆਂ ( ਸੋਤਿਆਂ ) ਤੋਂ ਪਾਣੀ ਸਿੰਜਣ ਦਾ ਕੰਮ ਲੈਂਦੇ ਹਨ। ਕਿਰਸਾਣ ਬਹੁਤਾ ਇਨ੍ਹਾਂ ਖੇਤਾਂ ਵਿੱਚ ਧਾਣ, ਮੱਕੀ ਅਤੇ ਬਾਜਰੇ ਦੀਆਂ ਫ਼ਸਲਾਂ ਬੀਜਦ ਹਨ ਅਤੇ ਖ਼ੁਸ਼ਕ ਢਾਲਾਂ ਉੱਤੇ ਚਾਹ ਦੀ ਖੇਤੀ ਬੀਜੀ ਜਾਂਦੀ ਹੈ। ਇਸ ਹਿੱਸੇ ਵਿੱਚ ਚਰਾਂਦਾਂ ਬਹੁਤ ਹੁੰਦੀਆਂ ਹਨ। ਲੋਕ ਬਹੁਤਾ ਗਊਆਂ, ਬਲਦ ਅਤੇ ਭੇਡਾਂ ਬਕਰੀਆਂ ਪਾਲਦੇ ਹਨ। ਤੀਮਤਾਂ ਦੁੱਧ ਦੇਣ ਵਾਲੀਆਂ ਗਊਆਂ, ਮਹੀਆਂ ਅਤੇ ਬਲਦਾਂ ਛੁੱਟ ਬਾਕੀ ਪਸੂਆਂ ਨੂੰ ਰਾਤੀਂ ਬਾਹਰ ਹੱਕ ਦੇਂਦੀਆਂ ਹਨ, ਜੋ ਉੱਥੇ ਹੀ ਚਰ ਚੁਗਕੇ ਕਿਸੇ ਰੁੱਖ ਦੀ ਛਾਵੇਂ ਬਹਿ ਰਹਿੰਦੀਆਂ ਹਨ। ਕਦੇ ਕਦੇ ਇਨ੍ਹਾਂ ਦੇ ਮਾਲਕ ਜਾਕੇ ਵੇਖ ਆਉਂਦੇ ਹਨ ਅਤੇ ਉਨ੍ਹਾਂ ਵਿੱਚੋਂ ਜੇਹੜੀਆਂ ਦੁੱਧ ਦੇਣ ਵਾਲੀਆਂ ਹੁੰਦੀਆਂ ਹਨ,

ਘਰ ਲੈ ਆਉਂਦੇ ਹਨ। ਪਰ ਅੱਜ ਕੱਲ੍ਹ ਜੰਗਲਾਂ ਦੇ ਮਹਿਕਮੇ ਨੇ ਘਾਹ ਉੱਤੇ ਮਸੂਲ ਲਾ ਦਿੱਤਾ ਹੈ, ਇਸ ਲਈ ਉਹ ਸੁਖਿਹਤਾ ( ਸੌਖ ) ਨਹੀਂ ਰਿਹਾ।

ਗਊਆਂ ਦੁੱਧ ਬਹੁਤ ਥੋੜਾ ਦੇਂਦੀਆਂ ਹਨ। ਔਸਤ ਕੱਢੀਏ ਤਾਂ ਇਕ ਗਊ ਦਿਨ ਵਿੱਚ ਕੋਈ ਡੂਢ ਕੁ ਸੇਰ ਦੁੱਧ ਦੇਂਦੀ ਹੈ। ਤੀਮਤਾਂ ਦੁੱਧ ਨੂੰ ਗਰਮ ਨਹੀਂ ਕਰਦੀਆਂ, ਕੱਚਾ ਹੀ ਜਮਾ ਦੇਂਦੀਆਂ ਹਨ ਅਤੇ ਮੱਖਣ ਕੱਢ ਲੈਂਦੀਆਂ ਹਨ। ਭੇਡਾਂ ਬਕਰੀਆਂ ਤੋਂ ਉੱਨ ਲਈ ਜਾਂਦੀ ਹੈ। ਹਰੇਕ ਭੇਡ ਦੀ ਵਰ੍ਹੇ ਵਿੱਚ ਤਿੰਨ ਵੇਰੀ ਉੱਨ ਲਾਹੀ ਜਾਂਦੀ ਹੈ, ਇਹ ਉੱਨ ਕੁਝ ਬਹੁਤੀ ਨਰਮ ਅਤੇ ਸਾਫ਼ ਨਹੀਂ ਹੁੰਦੀ। ਜੁਲਾਹੇ ਇਸ ਤੋਂ ਕੋਟਾਂ ਲਈ ਪੱਟੀ, ਪੱਟੂ ਅਤੇ ਪੱਟੀਆਂ ਬਣਾਂਦੇ ਹਨ ਅਤੇ ਲੋਕ ਸਿਆਲ ਵਿੱਚ ਇਨ੍ਹਾਂ ਨੂੰ ਵਰਤਦੇ ਹਨ।

**ਪਹਾੜੀ ਲੋਕਾਂ ਦੀ ਮਾਲੀ ਹਾਲਤ**--ਲੋਕ ਬੜੇ ਗ਼ਰੀਬ ਅਤੇ ਅਨਪੜ੍ਹ ਹਨ ਅਤੇ ਸਿੱਧਾ ਸਾਦਾ ਜੀਵਨ ਬਿਤਾਉਂਦੇ ਹਨ। ਧਰਤੀ ਮਾੜੀ ਹੈ, ਬਰਸਾਤ ਵਿੱਚ ਰੂੜੀ ਵਗ ਜਾਂਦੀ ਹੈ ਅਤੇ ਪੈਦਾਵਾਰ ਘੱਟ ਹੁੰਦੀ ਹੈ, ਇਸ ਕਰਕੇ ਨਿਰੇ ਓਹੋ ਆਦਮੀ ਜੋ ਬੁਪਾਰ ਕਰਦੇ ਹਨ, ਕੁਝ ਮਾਲਦਾਰ ਹਨ। ਮਰਦ ਸਾਰੀ ਦਿਹਾੜੀ ਖੇਤਾਂ ਵਿੱਚ ਕੰਮ ਕਾਜ ਕਰਦੇ ਹਨ, ਤੀਮਤਾਂ ਗੋਹੇ ਦੇ ਟੋਕਰੇ ਸਿਰ ਉੱਤੇ ਚੁਕ ਕੇ ਖੇਤਾਂ ਵਿੱਚ ਪਾਉਂਦੀਆਂ ਹਨ ਅਤੇ ਹਰ ਕੰਮ ਵਿੱਚ ਮਰਦਾਂ ਦੀ ਮੱਦਤ ਕਰਦੀਆਂ ਹਨ। ਵੇਹਲ ਦੇ ਵੇਲੇ ਬਹੁਤ ਸਾਰੇ ਲੋਕ ਸ਼ਹਿਰਾਂ ਵਿੱਚ ਮਜ਼ੂਰੀ ਕਰਨ ਚਲੇ ਆਉਂਦੇ ਹਨ ਅਤੇ ਫ਼ਸਲ ਦੇ



ਪਠਾਨੋਂ ਕਾ ਧਨ ਦੌਲਤ (ਭੇੜ ਬਕਰੀਆਂ ਪਾਲ ਕਰ ਨਿਰਬਾਹ ਕਰਤੇ ਹੈਂ।)



ਪਹਾੜੀ ਦੇਸ਼ੋਂ ਮੇਂ ਰੱਸੋਂ ਦ੍ਵਾਰਾ ਆਨਾ ਜਾਨਾ।

ਮੌਕੇ ਤੇ ਮੁੜ ਜਾਂਦੇ ਹਨ। ਇਨ੍ਹਾਂ ਦੀ ਖ਼ੁਰਾਕ ਤੇ ਪੁਸ਼ਾਕ ਡਾਢੀ ਸਾਦੀ ਹੁੰਦੀ ਹੈ। ਇਸ ਇਲਾਕੇ ਵਿੱਚ ਗੋਰਖੇ, ਰਜਪੂਤ, ਡੋਗਰੇ, ਗੁੱਜਰ ਅਤੇ ਗੱਦੀ ਲੋਕ ਵਸਦੇ ਹਨ, ਜਿਨ੍ਹਾਂ ਵਿੱਚੋਂ ਪਹਿਲੀਆਂ ਤਿੰਨਾਂ ਕੌਮਾਂ ਦੇ ਆਦਮੀ ਬਾਹਲੇ ਸਰਕਾਰੀ ਫ਼ੌਜ ਵਿੱਚ ਭਰਤੀ ਹੋਕੇ ਲੜਦੇ ਹਨ ਅਤੇ ਬਾਕੀ ਦੋ ਕੌਮਾਂ ਦੇ ਗਾਈਆਂ ਮਹੀਆਂ ਅਤੇ ਭੇਡਾਂ ਬਕਰੀਆਂ ਦੇ ਦੁੱਧ, ਮੱਖਣ ਅਤੇ ਉੱਨ ਉੱਤੇ ਨਿਰਬਾਹ ਕਰਦੇ ਹਨ।

**ਆਵਾਜਾਈ ਦੇ ਵਸੀਲੇ**--ਪਹਾੜਾਂ ਵਿੱਚ ਰਸਤੇ ਬੜੇ ਕੁਢਬੇ ਹਨ। ਵਡੇ ਵਡੇ ਪੱਥਰ ਅਤੇ ਪਹਾੜੀ ਧਾਰਾਂ ਆਉਣ ਜਾਣ ਵਿੱਚ ਰੁਕਾਉਟ ਪਾਉਂਦੀਆਂ ਹਨ। ਲੋਕ ਸਵਾਰੀ ਅਤੇ ਅਸਬਾਬ ਢੋਣ ਲਈ ਟੱਟੂ ਤੇ ਖੱਚਰ ਤੋਂ ਕੰਮ ਲੈਂਦੇ ਹਨ, ਜਿਨ੍ਹਾਂ ਦੇ ਖੁਰ ਐਂਨੇ ਪੱਕੇ ਹੁੰਦੇ ਹਨ ਕਿ ਉਹ ਪੱਥਰਾਂ ਦੀ ਪਰਵਾਹ ਨਹੀਂ ਕਰਦੇ। ਹੁਣ ਸਰਕਾਰ ਨੇ ਕਈ ਥਾਂਈਂ ਪੱਕੀਆਂ ਸੜਕਾਂ ਬਣਾਕੇ ਵਡੇ ਵਡੇ ਕਸਬਿਆਂ ਅਤੇ ਸ਼ਹਿਰਾਂ ਨੂੰ ਮਿਲਾ ਦਿੱਤਾ ਹੈ ਅਤੇ ਜੰਗਲਾਂ ਤੋਂ ਲਕੜੀ ਲਿਆਉਣ ਲਈ ਸੜਕਾਂ ਬਣਾ ਦਿੱਤੀਆਂ ਹਨ; ਪਰ ਚੱਪੇ ਚੱਪੇ ਧਰਤੀ ਉੱਤੇ ਪਹਾੜੀ ਚੋਆਂ, ਖੱਡਾਂ ਅਤੇ ਬਰਸਾਤੀ ਨਾਲੇ ਹੈਨ, ਜੋ ਠੀਕ ਉੱਪਰੋਂ ਥੱਲੇ ਨੂੰ ਆਉਂਦੇ ਹਨ। ਜਿਸ ਵੇਲੇ ਮੀਂਹ ਪੈਂਦਾ ਹੈ, ਤਾਂ ਉਨ੍ਹਾਂ ਵਿੱਚ ਦੁੱਧ ਦੇ ਉਬਾਲ ਵਾਂਙੂ ਪਾਣੀ ਚੜ੍ਹ ਆਉਂਦਾਂ ਹੈ, ਜਿਸ ਦੇ ਪਾਰ ਜਾਣਾ ਔਖਾ ਹੋ ਜਾਂਦਾ ਹੈ। ਛੋਟੇ ਛੋਟੇ ਨਾਲਿਆਂ ਉੱਤੇ ਤਾਂ ਲਕੜੀ ਦਾ ਲੰਮਾ ਚੌੜਾ ਫੱਟ ਰਖਕੇ ਗੁਜ਼ਾਰਾ ਹੋ ਜਾਂਦਾ ਹੈ; ਪਰ ਵਡੇ ਵਡੇ

ਨਾਲਿਆਂ ਨੂੰ ਟੱਪਣ ਵਾਸਤੇ ਰੱਸਿਆਂ ਦੇ ਪੁਲ ਬਣਾਏ ਗਏ ਹਨ, ਜਿਵੇਂ ਮੂਰਤ ਵਿੱਚ ਵਿਖਾਇਆ ਗਿਆ ਹੈ।

ਇਸ ਹਿੱਸੇ ਵਿੱਚ ਰੇਲ ਦੀਆਂ ਸੜਕਾਂ ਬੜੀਆਂ ਥੋੜੀਆਂ ਹਨ। ਨਿਰੀ ਇੱਕ ਸੜਕ ਤਾਂ ਅੰਬਾਲੇ ਤੋਂ ਸ਼ਿਮਲੇ ਤਕ ਜਾਂਦੀ ਹੈ; ਦੂਜੀ ਹੁਣ ਪਠਾਨ ਕੋਟੋਂ ਕਾਂਗੜੇ, ਮੰਡੀ ਤਕ ਤਿਆਰ ਕੀਤੀ ਗਈ ਹੈ, ਜਿਸ ਦਾ ਨਾਉਂ 'ਕਾਂਗੜਾ ਵਾਦੀ ਰੇਲਵੇ' ਰੱਖਿਆ ਗਿਆ ਹੈ। ਇਸ ਦੇ ਖੁੱਲ੍ਹਣ ਕਰਕੇ ਕੁੱਲੂ ਦੇ ਫਲ ਤੇ ਕੰਬਲ, ਮੰਡੀ ਅਤੇ ਕਾਂਗੜੇ ਦੇ ਚੌਲ ਆਦਿਕ ਵਿਕਣ ਲਈ ਛੇਤੀ ਛੇਤੀ ਮਦਾਨੀ ਇਲਾਕੇ ਵਿੱਚ ਆ ਜਾਇਆ ਕਰਨਗੇ। ਦੂਜਾ ਫ਼ੈਦਾ ਇਹ ਕਿ ਸਰਦ ਇਲਾਕੇ ਵਿੱਚ ਠੰਢੀਆਂ ਅਤੇ ਨਰੋਈਆਂ ਥਾਂਵਾਂ ਬਹੁਤ ਹੁੰਦੀਆਂ ਹਨ। ਇਸ ਲਈ ਉਨ੍ਹਾਲ ਦੀ ਰੁੱਤੇ ਵਿਚਲੇ ਦਰਜੇ ਦੇ ਲੋਕ ਵੀ ਪਾਲਮਪੁਰ, ਕਾਂਗੜੇ, ਧਰਮਸਾਲਾ, ਕੁੱਲੂ ਆਦਿਕ ਚਲੇ ਜਾਇਆ ਕਰਨਗੇ ਅਤੇ ਹਿੰਦੂ ਆਪਣੇ ਤੀਰਥਾਂ ਬੈਜਨਾਥ, ਜੁਆਲਾ ਜੀ ਅਤੇ ਕਾਂਗੜੇ ਵਿੱਚ ਸੌਖੇ ਹੀ ਅੱਪੜ ਜਾਇਆ ਕਰਨਗੇ।

**ਬਿਜਲੀ ਦੀ ਤਾਕਤ**--ਪਹਾੜਾਂ ਵਿੱਚ ਨਦੀਆਂ ਨਾਲੇ, ਪਹਾੜੀ ਚਸ਼ਮੇ ਅਤੇ ਸੋਤੇ ਬਹੁਤ ਹੁੰਦੇ ਹਨ। ਜਿਸ ਵੇਲੇ ਦਰਿਆ ਇੱਕ ਚਟਾਨ ਤੋਂ ਦੂਜੇ ਉੱਤੇ ਡਿਗਦਾ ਹੈ, ਤਾਂ ਝਰਨਾ ਬਣਾਉਂਦਾ ਹੈ। ਇਸ ਝਰਨੇ ਨੂੰ ਪਾੜਕੇ ਬਿਜਲੀ ਦੀ ਤਾਕਤ ਲਈ ਜਾਂਦੀ ਹੈ, ਜਿਹਾ ਕਿ ਮੰਡੀ ਵਿੱਚ ਬਿਜਲੀ ਪੈਦਾ ਕਰਨ ਦਾ ਬੜਾ ਭਾਰਾ ਕਾਰਖ਼ਾਨਾ ਬਣਾਇਆ ਗਿਆ

ਹੈ। ਇਸਦਾ ਹਾਲ ਖੋਲ੍ਹਕੇ ਅਸੀਂ ਅੱਗੇ ਦੱਸਾਂਗੇ। ਝੀਊਰ, ਘਿਰਤ ਆਦਿਕ ਲੋਕ ਇਨ੍ਹਾਂ ਨਦੀਆਂ ਨਾਲਿਆਂ ਦੇ ਕੰਢੇ ਘਰਾਟ ਲਾ ਲੈਂਦੇ ਹਨ ਅਤੇ ਆਟਾ ਪੀਹ ਪੀਹ ਕੇ ਆਪਣਾ ਝੱਟ ਟਪਾਉਂਦੇ ਹਨ।

## (੨) ਉੱਤਰ-ਪੱਛਮੀ ਹਿੱਸੇ ਦੇ ਪਹਾੜ–

ਇਸ ਹਿੱਸੇ ਵਿੱਚ ਲੂਣ ਦਾ ਪਹਾੜ ਜਿਹਲਮ ਦਰਿਆ ਤੋਂ ਸਿੰਧ ਦਰਿਆ ਤਕ ਫੈਲਿਆ ਹੋਇਆ ਹੈ ਅਤੇ ਜਿਹਲਮ-ਰਾਵਲਪਿੰਡੀ, ਅਤੇ ਅਟਕ ਦੇ ਜ਼ਿਲੇ ਉੱਤਰ-ਪੱਛਮੀ ਉੱਚਾ ਮਦਾਨ ਬਣਾਉਂਦੇ ਹਨ। ਇਹ ਪਹਾੜ ਬੜਾ ਸੁੱਕਾ ਹੈ, ਕਿਉਂ ਜੋ ਇੱਕ ਤਾਂ ਇੱਥੇ ਮੀਂਹ ਘੱਟ ਪੈਂਦਾ ਹੈ, ਦੂਜੇ ਲੂਣ ਕਰਕੇ ਘਾਹ ਪੱਠਾ ਵੀ ਘੱਟ ਹੁੰਦਾ ਹੈ। ਦੂਰੋਂ ਸਾਰਾ ਇਲਾਕਾ ਲਾਲ ਤੇ ਰੁੱਖਾ ਜਾਪਦਾ ਹੈ। ਦਰਿਆਵਾਂ, ਪਹਾੜੀ ਨਦੀਆਂ ਨਾਲਿਆਂ ਅਤੇ ਖੱਡਾਂ ਦੇ ਇਰਦ ਗਿਰਦ ਪਾਣੀ ਮਿਲਦਾ ਹੈ ਅਤੇ ਕਣਕ, ਜੁਆਰ, ਬਾਜਰਾ, ਛੋਲਿਆਂ ਅਤੇ ਸਰ੍ਹੋਂ ਦੀਆਂ ਫ਼ਸਲਾਂ ਪੈਦਾ ਹੁੰਦੀਆਂ ਹਨ। ਇਸ ਪਹਾੜ ਵਿੱਚ ਕਈ ਤਰ੍ਹਾਂ ਦੀਆਂ ਖਾਨਾਂ ਮਿਲਦੀਆਂ ਹਨ, ਜਿਨ੍ਹਾਂ ਵਿੱਚੋਂ ਲੂਣ ਅਤੇ ਕੋਲਾ ਖੀਉੜੇ ਅਤੇ ਡੰਡੋਤ ਦੀਆਂ ਖਾਨਾਂ ਵਿੱਚੋਂ ਕੱਢਿਆ ਜਾਂਦਾ ਹੈ।

## (੩) ਦੱਖਣ-ਪੱਛਮੀ ਹਿੱਸੇ ਦੇ ਪਹਾੜ–

ਇਸ ਹਿੱਸੇ ਵਿੱਚ ਸੁਲੇਮਾਣ ਪਹਾੜ ਹੈ ਅਤੇ ਡੇਰਾ ਗ਼ਾਜ਼ੀ ਖ਼ਾਂ ਦੀ ਦੱਖਣ-ਪੱਛਮੀ ਗੁੱਠੇ ਉੱਤਰ ਤੋਂ ਦੱਖਣ

ਵੱਲ ਫੈਲਿਆ ਹੋਇਆ ਹੈ। ਇਸ ਦੀ ਵੱਡੀ ਚੋਟੀ ਤਖ਼ਤ ਸੁਲੇਮਾਣ ਹੈ, ਜਿਸ ਉੱਤੇ 'ਫੋਰਟ ਮਨਰੋ' ਨਰੋਈ ਥਾਂ ਹੈ। ਡੇਰਾ ਗ਼ਾਜ਼ੀ ਖ਼ਾਂ ਦਾ ਡਿਪਟੀ ਕਮਿਸ਼ਨਰ ਉਨ੍ਹਾਲ ਵਿੱਚ ਇੱਥੇ ਰਹਿੰਦਾ ਹੈ। ਇਸ ਪਹਾੜ ਵਿੱਚ ਕਈ ਦਰੇ ਹਨ– ਦਰਾ ਖ਼ੈਬਰ, ਗੋਮਲ ਅਤੇ ਟੋਚੀ ਤਾਂ ਸਰਹੱਦੀ ਸੂਬੇ ਵਿੱਚ ਹਨ ਅਤੇ ਦਰਾ ਬੋਲਾਨ ਬਲੋਚਿਸਤਾਨ ਵਿੱਚ ਹੈ, ਜਿਸ ਦੀ ਰੱਖੀ ਕੋਇਟੇ ਦੀ ਛਾਉਣੀ ਕਰਦੀ ਹੈ। ਇਹ ਪਹਾੜ ਹਿਮਾਲੇ ਨਾਲੋਂ ਘੱਟ ਉੱਚੇ ਅਤੇ ਖੁਸ਼ਕ ਹਨ। ਹਵਾੜ੍ਹ ਨਾਲ ਲੱਦੀਆਂ ਹੋਈਆਂ ਹਵਾਵਾਂ ਇੱਥੇ ਨਹੀਂ ਅੱਪੜਦੀਆਂ। ਇਸ ਕਰਕੇ ਬਰਖਾ ਘੱਟ ਹੁੰਦੀ ਹੈ। ਨਿਰੀਆਂ ਘਾਟੀਆਂ ਵਿੱਚ ਅਤੇ ਨਦੀਆਂ ਨਾਲਿਆਂ ਦੇ ਕੰਢੇ ਵਾਹੀ ਹੁੰਦੀ ਹੈ। ਬਲੋਚ ਲੋਕ ਭੇਡਾਂ ਬਕਰੀਆਂ ਪਾਲਕੇ ਗੁਜ਼ਾਰਾਂ ਕਰਦੇ ਹਨ ਅਤੇ ਉੱਨ ਨਾਲ ਮੋਟੇ ਕੰਬਲ ਅਤੇ ਧੁੱਸੇ ਬਣਾਉਂਦੇ ਹਨ।

## ਪ੍ਰਸ਼ਨ

(੧) ਪੰਜਾਬ ਦੀ ਕੁਦਰਤੀ ਵੰਡ ਕੀ ਹੈ ਅਤੇ ਪਹਾੜੀ ਹਿੱਸੇ ਵਿੱਚ ਕੇਹੜੇ ਕੇਹੜੇ ਜ਼ਿਲੇ ਹੈਨ ?

(੨) ਪਹਾੜੀ ਹਿੱਸੇ ਵਿੱਚ ਲੋਕਾਂ ਦੀ ਮਾਲੀ ਹਾਲਤ ਕੇਹੀ ਹੈ ?

(੩) ਜੰਗਲਾਂ ਤੋਂ ਇਹ ਲੋਕ ਕੀ ਫ਼ੈਦੇ ਉਠਾ ਸਕਦੇ ਹਨ ਅਤੇ ਇਨ੍ਹਾਂ ਜੰਗਲਾਂ ਤਕ ਅਪੜਣ ਦੇ ਕੀ ਵਸੀਲੇ ਹਨ ?

(੪) ਕਾਂਗੜੇ, ਹੁਸ਼ਿਆਰਪੁਰ ਅਤੇ ਚੰਬੇ ਦੇ ਇਲਾਕੇ ਵਿੱਚ

ਲੋਕਾਂ ਦੇ ਕੀ ਕਾਰ ਵਿਹਾਰ ਹਨ ? ਅਤੇ ਇੱਥੋਂ ਦੀ ਪੈਦਾਵਾਰੀ ਕੀ ਹੈ ?

(੫) ਕਾਂਗੜਾ ਵਾਦੀ ਰੇਲ ਦੇ ਬਣ ਜਾਣ ਨਾਲ ਲੋਕਾਂ ਨੂੰ ਕੀ ਫ਼ੈਦੇ ਪਹੁੰਚੇ ਹਨ ਅਤੇ ਸ਼ਹਿਰ ਮੰਡੀ ਕਿਉਂ ਮਸ਼ਹੂਰ ਹੋਗਿਆ ਹੈ ?

( ੬ ) ਤੁਹਾਡੇ ਘਰਾਂ ਵਿੱਚ ਕਿਸ ਤਰ੍ਹਾਂ ਦੀ ਲਕੜੀ ਵਰਤੀ ਗਈ ਹੈ ? ਜੇ ਉਹ ਪਹਾੜੀ ਲਕੜੀ ਹੈ, ਤਾਂ ਤੁਹਾਡੇ ਤੀਕਰ ਕੀਕੂੰ ਪੁੱਜੀ ?

( ੭ ) ਜੋ ਮੂਰਤ ਤੁਹਾਡੇ ਸਬਕ ਵਿੱਚ ਦਿੱਤੀ ਗਈ ਹੈ, ਉਸ ਦਾ ਹਾਲ ਸੰਖੇਪ ਨਾਲ ਦੱਸੋ।

## ੫–ਨਕਸ਼ੇ ਦਾ ਪੜ੍ਹਨਾ

**ਮਦਾਨ ਕਿੱਕੁਰ ਬਣਦਾ ਹੈ**–ਪਿਛਲੇ ਸਬਕ ਵਿੱਚ ਤੁਸਾਂ ਪੜ੍ਹਿਆ ਸੀ ਕਿ ਮੀਂਹ ਪੈਣ ਵੇਲੇ ਖੇਤਾਂ ਦੀ ਮਿੱਟੀ ਘੁਲ ਘੁਲਕੇ ਨਦੀਆਂ ਨਾਲਿਆਂ ਵਿੱਚ ਵਗ ਆਉਂਦੀ ਹੈ। ਜਦ ਇਹ ਨਾਲੇ ਯਾ ਦਰਿਆ ਪਹਾੜਾਂ ਤੋਂ ਲਹਿਕੇ ਥੱਲੇ ਆਉਂਦੇ ਹਨ ਤਾਂ ਆਪਣੇ ਨਾਲ ਇਸ ਮਿੱਟੀ ਨੂੰ ਵਗਾਕੇ ਲੈ ਆਉਂਦੇ ਹਨ ਅਤੇ ਆਪਣੇ ਕੰਢਿਆਂ ਉੱਤੇ ਖਲੇਰ ਦੇਂਦੇ ਹਨ। ਕਈ ਵੇਰੀ ਇਹ ਮਿੱਟੀ ਐਂਨੀ ਹੁੰਦੀ ਹੈ ਕਿ ਇਸ ਦੇ ਹੇਠਾਂ ਫ਼ਸਲਾਂ ਦੱਬੀਆਂ ਜਾਂਦੀਆਂ ਹਨ ਅਤੇ ਉਹ ਗਲ ਸੜ ਕੇ ਮੱਲ੍ਹੜ ਦਾ ਕੰਮ ਦੇਂਦੀਆਂ ਹਨ। ਇੰਸੇ ਤਰ੍ਹਾਂ ਦਰਿਆ ਆਪਣੇ ਲਾਂਘੇ ਵਿੱਚ ਆਪਣਿਆਂ ਕੰਢਿਆਂ ਨੂੰ

ਕੱਟਦੇ ਅਤੇ ਬਣਾਉਂਦੇ ਰਹਿੰਦੇ ਹਨ । ਕਿਸੇ ਥਾਂ ਖੇਤਾਂ ਨੂੰ ਵਗਾ ਲੈ ਜਾਂਦੇ ਹਨ ਅਤੇ ਕਿਸੇ ਥਾਂ ਨਵੇਂ ਖੇਤ ਬਣਾ ਦੇਂਦੇ ਹਨ। ਬਹੁਤ ਚਿਰ ਤਕ ਅਜੇਹਾ ਹੋਣ ਨਾਲ ਸਾਰਾ ਇਲਾਕਾ ਹਰਿਆ ਭਰਿਆ ਹੋ ਜਾਂਦਾ ਹੈ, ਜਿਸ ਵਿੱਚ ਪੈਦਾਵਾਰ ਬਹੁਤ ਹੁੰਦੀ ਹੈ। ਇਹ ਇਲਾਕਾ ਪੱਧਰਾ ਹੁੰਦਾ ਹੈ, ਇਸ ਕਰਕੇ ਅਸੀਂ ਇਸ ਨੂੰ ਮਦਾਨ ਆਖਦੇ ਹਾਂ।

**ਮਦਾਨ ਦੇ ਹਿੱਸੇ**--ਪੰਜਾਬ ਦਾ ਤਿੰਨ ਚੁਥਾਈ ਹਿੱਸਾ ਮਦਾਨੀ ਹੈ ਅਤੇ ਇਸ ਨੂੰ ਤਿੰਨ ਅੱਡ ਅੱਡ ਹਿੱਸਿਆਂ ਵਿੱਚ ਵੰਡਿਆ ਗਿਆ ਹੈ । ਪਹਿਲਾ ਹਿੱਸਾ ਪਹਾੜਾਂ ਦੀ ਕੰਢੀ ਦੇ ਨਾਲ ਨਾਲ ਚਲਿਆ ਗਿਆ ਹੈ ਅਤੇ ਜਮਨਾ ਨਦੀ ਤੋਂ ਜੇਹਲਮ ਦਰਿਆ ਤਕ ਫੈਲਿਆ ਹੋਇਆ ਹੈ । ਦੂਜਾ ਹਿੱਸਾ ਜਮਨਾ ਤੋਂ ਲੈਕੇ ਲਹੌਰ ਤਕ ਹੈ ਅਤੇ ਤੀਸਰਾ ਹਿੱਸਾ ਲਹੌਰੋਂ ਦੱਖਣ ਵੱਲ ਸਿੰਧ ਦਰਿਆ ਦੇ ਕੰਢੇ ਕੰਢੇ ਦੱਖਣ ਤਕ ਚਲਿਆ ਗਿਆ ਹੈ।

**ਪਹਿਲਾ ਹਿੱਸਾ**—ਪਹਾੜਾਂ ਦੀ ਕੰਢੀ ਦਾ ਇਲਾਕਾ—ਨਕਸ਼ੇ ਉੱਤੇ ਵੇਖਕੇ ਦੱਸੋ ਕਿ ਇਸ ਹਿੱਸੇ ਵਿੱਚ ਕੇਹੜੇ ਕੇਹੜੇ ਜ਼ਿਲੇ ਹੈਨ ? ਇਨ੍ਹਾਂ ਜ਼ਿਲਿਆਂ ਵਿੱਚ ਉੱਤਰੀ ਹਿੱਸੈ ਦੀ ਧਰਤੀ ਹਰਿਆਉਲੀ ਨਹੀਂ । ਕਿਉਂ ? ਉੱਤਰ ਵਿੱਚ ਪਹਾੜੀ ਇਲਾਕਾ ਲਗ ਪੈਂਦਾ ਹੈ । ਇੱਥੇ ਟਾਲ੍ਹੀ ਸਰੀਂਹ, ਪਿੱਪਲ, ਬੇਰੀ, ਨਿੰਮ, ਬੋੜ੍ਹ, ਅੰਬ, ਜਾਮਨੂੰ, ਸ਼ਤੂਤ, ਸਿੰਬਲ, ਬਿਲ ਅਤੇ ਧਮਣ ਦੇ ਰੁੱਖ ਬਹੁਤ ਹੁੰਦੇ ਹਨ। ਦੱਖਣੀ

ਖੰਡ ਵਿੱਚ ਧਰਤੀ ਪੱਧਰੀ ਅਤੇ ਹਰਿਆਉਲੀ ਹੈ। ਪਹਾੜ ਦੇ ਨੇੜੇ ਹੋਣ ਕਰਕੇ ਬਰਖਾ ਵੀ ਬਹੁਤ ਹੁੰਦੀ ਹੈ। ਨਦੀ ਨਾਲੇ ਅਤੇ ਦਰਿਆ ਪਾਣੀ ਨਾਲ ਭਰੇ ਰਹਿੰਦੇ ਹਨ। ਬਾਜ਼ਿਆਂ ਜ਼ਿਲਿਆਂ ਵਿੱਚ ਨਹਿਰਾਂ ਭੀ ਹਨ। ਜ਼ਿਮੀਂਦਾਰ ਚੌਲ, ਕਣਕ, ਮਕਈ, ਕਮਾਦ ਤੇ ਕਪਾਹ ਆਦਿਕ ਫ਼ਸਲਾਂ ਬੀਜਦੇ ਹਨ। ਖੂਹਾਂ, ਨਹਿਰਾਂ ਅਤੇ ਸੜਕਾਂ ਦੇ ਆਸ ਪਾਸ ਸ਼ਤੂਤ ਅਤੇ ਟਾਹਲੀ ਦੇ ਰੁੱਖ ਬਾਹਲੇ ਹੁੰਦੇ ਹਨ।

**ਪੂਰਬੀ ਮਦਾਨ**—ਇਹ ਮਦਾਨ ਜਮਨਾ ਨਦੀ ਤੋਂ ਲੈਕੇ ਲਹੌਰ ਤਕ ਫੈਲਿਆ ਹੋਇਆ ਹੈ। ਨਕਸ਼ੇ ਉੱਤੇ ਦੇਖਕੇ ਦੱਸੋ ਕਿ ਇਸ ਵਿੱਚ ਕੇਹੜੇ ਕੇਹੜੇ ਜ਼ਿਲੇ ਹਨ। ਇਹ ਮਦਾਨ ਬੜਾ ਹਰਿਆ ਭਰਿਆ ਹੈ। ਸਤਲੁਜ ਅਤੇ ਰਾਵੀ ਦਰਿਆ ਦੀਆਂ ਦੋ ਨਹਿਰਾਂ ਇਸ ਨੂੰ ਸਿੰਜਦੀਆਂ ਹਨ, ਪਰ ਹਿਸਾਰ ਤੇ ਗੁੜਗਾਂਵੇਂ ਦੇ ਜ਼ਿਲੇ ਮੀਂਹ ਦੇ ਆਸਰੇ ਰਹਿੰਦੇ ਹਨ। ਸਾਰੇ ਮਦਾਨ ਵਿੱਚ ਬਥੇਰੀ ਬਰਖਾ ਹੋ ਜਾਂਦੀ ਹੈ। ਇਸ ਵਾਸਤੇ ਕਮਾਦ, ਕਣਕ, ਤੇਲ ਦੇ ਬੀ ( ਸਰ੍ਹੋਂ ਤੋਰੀਆ ਆਦਿਕ ) ਕਪਾਹ, ਛੋਲੇ, ਚਰ੍ਹੀ, ਮਕਈ ਦੀਆਂ ਫ਼ਸਲਾਂ ਬਹੁਤ ਹੁੰਦੀਆਂ ਹਨ। ਪੈਦਾਵਾਰ ਬਹੁਤੀ ਹੋਣ ਕਰਕੇ ਕਈ ਸ਼ਹਿਰ ਅਤੇ ਕਸਬੇ ਵੱਸ ਗਏ ਹਨ।

**ਪੱਛਮੀ ਮਦਾਨ**—ਇਹ ਇਲਾਕਾ ਲਹੌਰੋਂ ਲਹਿੰਦੇ ਪਾਸੇ ਰਿਆਸਤ ਬਹਾਉਲ ਪੁਰ ਤਕ ਚਲਿਆ ਗਿਆ ਹੈ। ਨਕਸ਼ੇ ਉੱਤੇ ਵੇਖਕੇ ਦੱਸੋ ਕਿ ਇਸ ਵਿੱਚ ਕੇਹੜੇ ਕੇਹੜੇ

ਜ਼ਿਲੇ ਹਨ। ਇਹ ਮਦਾਨ ਪਹਾੜਾਂ ਤੋਂ ਬਹੁਤ ਦੂਰ ਹੈ। ਇਸ ਲਈ ਇੱਥੇ ਮੀਂਹ ਬਹੁਤ ਘੱਟ ਪੈਂਦਾ ਹੈ, ਸਾਰਾ ਬਾਰ ਦਾ ਇਲਾਕਾ ਹੈ। ਬਾਰ ਦੋ ਦਰਿਆਵਾਂ ਦੇ ਵਿਚਕਾਰਲੀ ਉਸ ਧਰਤੀ ਨੂੰ ਆਖਦੇ ਹਨ, ਜਿਸ ਵਿੱਚ ਜਾਲ, ਜੰਡ, ਕਰੀਰ ਅਤੇ ਪੀਲੂ ਦੇ ਰੁੱਖ ਹੋਣ ਅਤੇ ਪਾਣੀ ਨਾ ਮਿਲਦਾ ਹੋਵੇ। ਪਹਿਲੇ ਇਹ ਇਲਾਕਾ ਉਜਾੜ ਸੀ ਅਤੇ ਘਾਹ ਝਾੜੀਆਂ ਬਹੁਤ ਉਗਦੀਆਂ ਸਨ। ਲੋਕ ਬਹੁਤਾ ਡੰਗਰ ਚਾਰਦੇ ਹੁੰਦੇ ਸਨ। ਪਰ ਹੁਣ ਨਹਿਰਾਂ ਨੇ ਇਸ ਟੋਟੇ ਨੂੰ ਫੁਲਵਾੜੀ ਬਣਾ ਦਿੱਤਾ ਹੈ। ਕਈ ਨਵੀਆਂ ਬਸਤੀਆਂ, ਸ਼ੇਖੂਪੁਰੇ ਦੀ ਨਵੀਂ ਵੱਸੋਂ, ਸਰਗੋਧੇ ਦੀ ਨਵੀਂ ਵੱਸੋਂ, ਲਾਇਲਪੁਰ ਦੀ ਨਵੀਂ ਵੱਸੋਂ ਗੰਜੀ ਬਾਰ ਅਤੇ ਨੀਲੀ ਬਾਰ ਦੀਆਂ ਨਵੀਆਂ ਬਸਤੀਆਂ ਵੱਸ ਗਈਆਂ ਹਨ। ਅੱਜ ਕੱਲ੍ਹ ਇਨ੍ਹਾਂ ਬਸਤੀਆਂ ਵਿੱਚ ਕਣਕ, ਕਪਾਹ ਅਤੇ ਤੇਲ ਦੇ ਬੀਉ ਬਹੁਤ ਬੋਏ ਜਾਂਦੇ ਹਨ।

**ਲੋਕਾਂ ਦੇ ਕਾਰ ਵਿਹਾਰ**—ਸਾਰੇ ਇਲਾਕੇ ਦੀ ਧਰਤੀ ਪੱਧਰੀ ਅਤੇ ਸੁਹਾਉਣੀ ਹੈ ਅਤੇ ਮੀਂਹ ਬਥੇਰਾ ਪੈ ਜਾਂਦਾ ਹੈ। ਜਿੱਥੇ ਮੀਂਹ ਘੱਟ ਪੈਂਦਾ ਹੈ, ਉੱਥੇ ਖੂਹਾਂ ਅਤੇ ਨਹਿਰਾਂ ਨਾਲ ਧਰਤੀ ਨੂੰ ਸਿੰਜਿਆ ਜਾਂਦਾ ਹੈ। ਇਸ ਵਾਸਤੇ ਬਹੁਤੇ ਲੋਕ ਵਾਹੀ ਦਾ ਕੰਮ ਕਰਦੇ ਹਨ ਅਤੇ ਭਾਂਤ ਭਾਂਤ ਦੀਆਂ ਫ਼ਸਲਾਂ ਬੀਜਦੇ ਹਨ। ਪਹਿਲੇ ਪੱਛਮੀ ਮਦਾਨ ਦੇ ਲੋਕਾਂ ਦੀ ਮਾਲੀ ਹਾਲਤ ਮਾੜੀ ਸੀ, ਪਰ ਹੁਣ ਉੱਥੇ ਜਾਕੇ ਵੇਖੋ, ਹਰੇਕ ਕਿਰਸਾਣ ਤਿੰਨ ਵੇਰੀ ਰੋਟੀ ਖਾਂਦਾ ਹੈ, ਪੱਕਾ ਘਰ ਹੈ,

ਸਵਾਰੀ ਵਾਸਤੇ ਹੱਛੀ ਘੋੜੀ, ਹਲ ਫੇਰਨ ਲਈ ਤਕੜੇ ਬਲਦਾਂ ਦੀ ਜੋੜੀ, ਪਹਿਨਣ ਨੂੰ ਮਲਮਲ ਤੇ ਲੱਠਾ ਅਤੇ ਤੀਮਤਾਂ ਗਹਿਣਿਆਂ ਨਾਲ ਲੱਦੀਆਂ ਹੋਈਆਂ ਹਨ।

**੨—ਬੁਪਾਰ**—ਪੈਦਾਵਾਰ ਦੇ ਬਹੁਤ ਹੋਣ ਕਰਕੇ ਵੱਸੋਂ ਵਧਦੀ ਜਾਂਦੀ ਹੈ। ਵੱਡੇ ਵੱਡੇ ਪਿੰਡ, ਕਸਬੇ ਅਤੇ ਸ਼ਹਿਰ ਬਣਦੇ ਜਾਂਦੇ ਹਨ। ਕਈ ਬੁਪਾਰ ਦੀਆਂ ਨਵੀਆਂ ਮੰਡੀਆਂ ਪੈਂਦੀਆਂ ਜਾਂਦੀਆਂ ਹਨ, ਜਿੱਥੇ ਲੋਕ ਇੱਕ ਹਿੱਸੇ ਦਾ ਅਨਾਜ ਮੁੱਲ ਲੈਕੇ ਦੂਜੀ ਥਾਂ ਪੁਚਾ ਦੇਂਦੇ ਹਨ। ਇਸ ਹਿੱਸੇ ਵਿੱਚ ਜਿੰਨੇ ਵਡੇ ਵਡੇ ਜ਼ਿਲੇ ਹਨ, ਉਹ ਸਭ ਤਜਾਰਤੀ ਮੰਡੀਆਂ ਵਾਸਤੇ ਮਸ਼ਹੂਰ ਹੈਨ, ਜਿਨ੍ਹਾਂ ਵਿੱਚ ਹਜ਼ਾਰਾਂ ਮਣ ਅਨਾਜ ਵਿਕਣ ਆਉਂਦਾ ਹੈ।

**੩-ਡੰਗਰ ਪਾਲਣਾ**--ਜਿਨ੍ਹਾਂ ਹਿੱਸਿਆਂ ਵਿੱਚ ਧਰਤੀ ਚੰਗੀ ਨਹੀਂ ਅਤੇ ਲੋਕਾਂ ਦਾ ਆਸਰਾ ਨਿਰਾ ਮੀਂਹ ਹੈ, ਉੱਥੇ ਭੇਡਾਂ, ਬਕਰੀਆਂ, ਊਠ ਅਤੇ ਡੰਗਰ ਪਾਲੇ ਜਾਂਦੇ ਹਨ; ਕਿਉਂ ਜੋ ਤੁਸਾਂ ਡਿੱਠਾ ਹੋਣਾ ਹੈ ਕਿ ਜੇ ਦੋ ਚਾਰ ਮੀਂਹ ਪੈ ਜਾਣ, ਤਾਂ ਘਾਹ ਉੱਗ ਪੈਂਦਾ ਹੈ ਅਤੇ ਉਹ ਦੀ ਜੜ੍ਹ ਨਹੀਂ ਸੁਕਦੀ। ਇਸ ਵਾਸਤੇ ਹਿਸਾਰ, ਕਰਨਾਲ, ਜਿਹਲਮ, ਫ਼ੀਰੋਜ਼ਪੁਰ ਤੇ ਡੇਰਾ ਗ਼ਾਜ਼ੀ ਖ਼ਾਂ ਦੇ ਅਲਾਕੇ ਵਿੱਚ ਲੋਕਾਂ ਦੀ ਵੱਡੀ ਕਾਰ ਏਹੋ ਹੈ। ਇਨ੍ਹਾਂ ਤੋਂ ਲੋਕ ਘਿਉ ਤੇ ਉੱਨ ਲੈਂਦੇ ਹਨ।

**ਲੋਕਾਂ ਦੀ ਹਾਲਤ**—ਇਸ ਹਿੱਸੇ ਵਿੱਚ ਖਾਣ ਨੂੰ

ਅਨਾਜ ਬਹੁਤ ਮਿਲ ਜਾਂਦਾ ਹੈ ਅਤੇ ਲੋਕਾਂ ਨੂੰ ਮੇਹਨਤ ਘੱਟ ਕਰਨੀ ਪੈਂਦੀ ਹੈ, ਇਸ ਕਰਕੇ ਉਹ ਖਾਣ ਪੀਣ ਤੋਂ ਨਚਿੰਤ ਹੋਕੇ ਦੂਜਿਆਂ ਕੰਮਾਂ ਵੱਲ ਵਧੇਰਾ ਧਿਆਨ ਦੇ ਸਕਦੇ ਹਨ ਅਤੇ ਪੜ੍ਹ ਲਿਖਕੇ ਛੇਤੀ ਸਿਆਣੇ ਹੋ ਜਾਂਦੇ ਹਨ । ਸਰਕਾਰ ਨੇ ਵੀ ਇੱਥੇ ਬਹੁਤ ਸਾਰੇ ਹਾਈ ਸਕੂਲ ( ਦਸਵੀਂ ਜਮਾਤ ਤਕ ) ਖੋਲ੍ਹ ਦਿੱਤੇ ਹਨ ਅਤੇ ਉੱਪਰਲੀਆਂ ਜਮਾਤਾਂ ਦੀ ਪੜ੍ਹਾਈ ਦਾ ਬੰਦੋਬਸਤ ਕੀਤਾ ਹੋਇਆ ਹੈ । ਬਹੁਤ ਸਾਰੇ ਜੁਆਨ ਲੜਕੇ ਪੜ੍ਹ ਲਿਖਕੇ ਸਰਕਾਰੀ ਨੌਕਰੀ ਕਰ ਲੈਂਦੇ ਹਨ ਅਤੇ ਵਡੇ ਵਡੇ ਹੁੱਦਿਆਂ ਤੇ ਪਹੁੰਚ ਕੇ ਚੋਖੀ ਤਲਬ ਪਾਉਂਦੇ ਹਨ। ਸ਼ੈਦ ਤੁਹਾਨੂੰ ਮਲੂਮ ਹੋਵੇਗਾ ਕਿ ਜਿੰਨੇ ਤਸੀਲਦਾਰ, ਡਿਪਟੀ, ਮੁਨਸਫ਼, ਅਤੇ ਠਾਨੇਦਾਰ ਤੁਹਾਡੇ ਜ਼ਿਲੇ ਵਿਚ ਆਉਂਦੇ ਹਨ, ਉਨ੍ਹਾਂ ਵਿੱਚੋਂ ਬਹੁਤ ਸਾਰੇ ਇੱਸੇ ਮਦਾਨੀ ਅਲਾਕੇ ਦੇ ਰਹਿਣ ਵਾਲੇ ਹੁੰਦੇ ਹਨ। ਜੇਹੜੇ ਗੱਭਰੂ ਨੌਕਰੀ ਨਹੀਂ ਕਰਦੇ, ਉਹ ਆਪਣਾ ਕੰਮ ਕਾਜ ਕਰਦੇ ਹਨ। ਬਾਜ਼ੇ ਕਾਰਖ਼ਾਨਿਆਂ ਜਾਂ ਚੱਕੀਆਂ ਨਾਲ ਆਟਾ, ਡੱਬੀਆਂ, ਕਪੜੇ, ਰੂੰ ਆਦਿਕ ਤਿਆਰ ਕਰਦੇ ਹਨ।

**ਆਉਣ ਜਾਣ ਦੇ ਵਸੀਲੇ**--ਸਾਰੇ ਅਲਾਕੇ ਵਿੱਚ ਦਰਿਆ ਹੱਥ ਦੇ ਪੰਜੇ ਵਾਕਰ ਫੈਲੇ ਹੋਏ ਹਨ। ਧਰਤੀ ਪੱਧਰੀ ਅਤੇ ਨਰਮ ਹੈ। ਇਸ ਕਰਕੇ ਰੇਲ ਦੀਆਂ ਤੇ ਪੱਕੀਆਂ ਸੜਕਾਂ ਬਣਾਉਣ ਵਿੱਚ ਖ਼ਰਚ ਘੱਟ ਹੁੰਦਾ ਹੈ ਅਤੇ ਆਮਦਨ ਵੱਧ ਹੁੰਦੀ ਹੈ। ਨਕਸ਼ੇ ਵਿੱਚ ਜੇਕਰ ਤੁਸੀਂ ਵੇਖੋਗੇ, ਤਾਂ ਤੁਹਾਨੂੰ ਪਤਾ ਲਗ ਜਾਵੇਗਾ ਕਿ ਸਾਰੇ ਸੂਬੇ ਵਿੱਚ ਰੇਲਾਂ ਦਾ ਜਾਲ

ਜਿਹਾ ਵਿਛਿਆ ਹੋਇਆ ਹੈ ਅਤੇ ਵਡੇ ਵਡੇ ਸ਼ਹਿਰ ਅਰ ਕਸਬੇ ਰੇਲ ਕਰਕੇ ਆਪੋ ਵਿੱਚ ਮਿਲੇ ਹੋਏ ਹਨ । ਲਹੌਰੋਂ ਦਿੱਲੀ, ਮੁਲਤਾਨ ਅਤੇ ਰਾਵਲਪਿੰਡੀ ਜਾਣ ਦਾ ਰਸਤਾ ਕੇਹੜਾ ਹੈ ?

ਹਰ ਜ਼ਿਲੇ ਵਿੱਚ ਕਈ ਪੱਕੀਆਂ ਅਤੇ ਕੱਚੀਆਂ ਸੜਕਾਂ ਬਣੀਆਂ ਹੋਈਆਂ ਹਨ, ਅਤੇ ਵਡੇ ਵਡੇ ਦਰਿਆਵਾਂ ਅਤੇ ਨਦੀਆਂ ਉੱਤੇ ਪੁਲ ਬਣੇ ਹੋਏ ਹੈਨ, ਜਿਨ੍ਹਾਂ ਉੱਤੋਂ ਲੋਕ ਨਿਡਰ ਹੋਕੇ ਅਮੀਂ ਜਮੀਂ ਪਾਰ ਲੰਘ ਜਾਂਦੇ ਹਨ। ਇਕ ਵੱਡੀ ਸੜਕ ਦਿੱਲੀ ਤੋਂ ਪਸ਼ੌਰ ਤਕ ਜਾਂਦੀ ਹੈ, ਜਿਸ ਨਾਲ ਰਾਹ ਵਿੱਚ ਕਈ ਸੜਕਾਂ ਮਿਲਦੀਆਂ ਹਨ। ਇਸ ਸੜਕ ਨੂੰ ਜਰਨੈਲੀ ਸੜਕ ਆਖਦੇ ਹਨ।



## ਪੂਰਬੀ ਅਤੇ ਪੱਛਮੀ ਮਦਾਨ ਦਾ ਟਾਕਰਾ

| ਪੂਰਬੀ ਮਦਾਨ | ਪੱਛਮੀ ਮਦਾਨ |
|---|---|
| (੧) ਧਰਤੀ ਨਰਮ, ਪੋਲੀ ਅਤੇ ਪੱਧਰੀ ਹੈ ਅਤੇ ਬੜੀ ਹਰਿਆਉਲੀ ਹੈ; ਇਸ ਕਰਕ ਪੈਦਾਵਾਰ ਬਹੁਤ ਹੁੰਦੀ ਹੈ । | (੧) ਧਰਤੀ ਸੁੱਕੀ ਅਤੇ ਬੰਜਰ ਹੈ; ਇਸ ਕਰਕੇ ਪੈਦਾ-ਵਾਰੀ ਘੱਟ ਹੁੰਦੀ ਹੈ । |
| (੨) ਮੀਂਹ ਬਹੁਤ ਪੈਂਦਾ ਹੈ। ਕਿਰਸਾਣ ਖੂਹਾਂ ਅਤੇ ਨਹਿਰਾਂ ਨਾਲ ਧਰਤੀ ਸਿੰਜਦੇ ਰਨ । | (੨) ਮੀਂਹ ਘੱਟ ਪੈਂਦਾ ਹੈ। ਨਿਰੀਆਂ ਨਹਿਰਾਂ ਨਾਲ ਧਰਤੀ ਸਿੰਜਦੇ ਹਨ । ਕਈ ਥਾਂਈਂ ਬਿਜਲੀ ਦੀ ਤਾਕਤ ਨਾਲ ਪੰਪ ਚਲਾਏ ਜਾਂਦੇ ਹਨ ਅਤੇ ਖੇਤਾਂ ਨੂੰ ਪਾਣੀ ਦਿੱਤਾ ਜਾਂਦਾ ਹੈ । |
| (੩) ਇਸ ਹਿੱਸੇ ਵਿੱਚ ਵੱਸੋਂ ਬਹੁਤੀ ਹੈ ਅਤੇ ਸਾਰੀ ਪੁਰਾਣੀ ਵੱਸੋਂ ਹੈ। ਵਡੇ ਵਡੇ ਸ਼ਹਿਰ ਤੇ ਕਸਬੇ ਬਹੁਤ ਹਨ। | (੩) ਇਸ ਹਿੱਸੇ ਵਿੱਚ ਕਈ ਨਵੀਆਂ ਬਸਤੀਆਂ ਹਨ, ਜਿਨ੍ਹਾਂ ਵਿੱਚ ਵੱਸੋਂ ਬਹੁਤੀ ਹੈ ਅਤੇ ਬਾਕੀ ਜ਼ਿਲਿਆਂ ਵਿੱਚ ਵੱਸੋਂ ਘੱਟ ਹੈ । ਵਡੇ ਵਡੇ ਸ਼ਹਿਰ ਥੋੜ੍ਹੇ ਹਨ। |
| (੪) ਲੋਕ ਪੜ੍ਹੇ ਲਿਖੇ ਅਤੇ ਮਾਲਦਾਰ ਹਨ । ਲੋਕਾਂ ਦੀ ਆਮ ਕਾਰ ਵਾਹੀ ਅਤੇ ਬੁਪਾਰ ਹੈ । | (੪) ਲੋਕ ਬਹੁਤੇ ਅਨਪੜ੍ਹ ਅਤੇ ਗ਼ਰੀਬ ਹਨ । ਭੇਡਾਂ ਬਕਰੀਆਂ ਅਤੇ ਡੰਗਰ ਪਾਲਕੇ ਨਿਰਬਾਹ ਕਰਦੇ ਹਨ । |

## ਪ੍ਰਸ਼ਨ

( ੧ ) ਪੂਰਬੀ ਮਦਾਨ ਅਤੇ ਪੱਛਮੀ ਮਦਾਨ ਦਾ ਟਾਕਰਾ ਕਰੋ।

( ੨ ) ਮਦਾਨੀ ਹਿੱਸੇ ਵਿੱਚ ਲੋਕਾਂ ਦੀ ਹਾਲਤ ਕੇਹੀ ਹੈ! ਨਾਲੇ ਆਉਣ ਜਾਣ ਦੇ ਵਸੀਲੇ ਕੀ ਹਨ ?

( ੩ ) ਪੰਜਾਬ ਦਾ ਨਕਸ਼ਾ ਖਿੱਚੋ ਅਤੇ ਉਸ ਵਿੱਚ ਕੁਦਰਤੀ ਵੰਡ ਵਿਖਾਕੇ ਹਰੇਕ ਹਿੱਸੇ ਦਾ ਨਾਉਂ ਲਿਖੋ।

( ੪ ) ਤੁਹਾਡਾ ਪਿੰਡ ਕਿਸ ਹਿੱਸੇ ਵਿੱਚ ਹੈ ? ਉੱਥੋਂ ਦੀ ਪੈਦਾਵਾਰ ਅਤੇ ਲੋਕਾਂ ਦੀ ਹਾਲਤ ਦਾ ਹਾਲ ਲਿਖ ਕੇ ਦੱਸੋ:

## ੬ ਆਬ ਹਵਾ ਅਤੇ ਮੀਂਹ

ਅਸੀਂ ਵੇਖਦੇ ਹਾਂ ਕਿ ਸਾਡੇ ਸੂਬੇ ਵਿੱਚ ਅਪ੍ਰੈਲ ਤੋਂ ਲੈਕੇ ਜੁਲਾਈ ਦੇ ਅੱਧ ਤੀਕਰ ਡਾਢੀ ਗਰਮੀ ਪੈਂਦੀ ਹੈ। ਉੱਪਰੋਂ ਧੁੱਪ ਪੈਂਦੀ ਹੈ, ਹੇਠੋਂ ਧਰਤੀ ਤਪਦੀ ਹੈ। ਬਾਹਰ ਨਿਕਲਣ ਨੂੰ ਜੀ ਨਹੀਂ ਚਾਹੁੰਦਾ। ਧਣ ਵਾਲੇ ਪੱਖਿਆਂ ਹੇਠ ਅਰਾਮ ਕਰਦੇ ਹਨ; ਪਰ ਫੇਰ ਵੀ ਚੈਣ ਨਹੀਂ ਆਉਂਦੀ। ਅੱਧ ਜੁਲਾਈ ਦੇ ਮਗਰੋਂ ਅਸਮਾਨ ਉੱਤੇ ਬੱਦਲ ਦਿੱਸਣ ਲਗ ਪੈਂਦੇ ਹਨ। ਅਤੇ ਕਦੇ ਕਦੇ ਵੱਸ ਵੀ ਜਾਂਦੇ ਹਨ। ਸਤੰਬਰ ਤਕ ਏਹੋ ਹਾਲ ਰਹਿੰਦਾ ਹੈ। ਇਨ੍ਹਾਂ ਦਿਨਾਂ ਵਿੱਚ ਸੁੱਕੀਆਂ ਧਰਤੀਆਂ ਤਰੋ ਤਰ ਹੋ ਜਾਂਦੀਆਂ ਨੇ ਅਤੇ ਹਰ ਪਾਸੇ ਹਰਿਆਉਲ ਹੀ ਦਿਸਦੀ ਹੈ। ਇਸ ਦੇ ਪਿੱਛੋਂ ਠੰਢ ਪੈਣ ਲਗ ਪੈਂਦੀ ਹੈ। ਪਹਿਲੇ ਗੁਲਾਬੀ ਠੰਢ ਹੁੰਦੀ ਹੈ, ਫੇਰ

ਉਹ ਵਧਦੀ ਵਧਦੀ ਦੋ ਮਹੀਨਿਆਂ ਵਿੱਚ ਅੱਤ ਦੀ ਸਰਦੀ ਹੋ ਜਾਂਦੀ ਹੈ। ਲੋਕ ਗਰਮ ਕਪੜੇ ਪਾਉਂਦੇ ਹਨ ਅਤੇ ਗ਼ਰੀਬ ਅੱਗ ਸੇਕ ਕੇ ਗੁਜ਼ਾਰਾ ਕਰਦੇ ਹਨ। ਏਹੋ ਤਿੰਨੇ ਰੁੱਤਾਂ ਅਰਥਾਤ ਉਨ੍ਹਾਲ, ਬਰਸਾਤ ਅਤੇ ਸਿਆਲ ਸਾਡੇ ਸੂਬੇ ਵਿੱਚ ਹੁੰਦੀਆਂ ਨੇ। ਇਨ੍ਹਾਂ ਰੁੱਤਾਂ ਦੇ ਮੇਲ ਨੂੰ ਆਬ ਹਵਾ ਆਖਦੇ ਹਨ। ਕਿਸੇ ਮੁਲਖ ਦੀ ਆਬ ਹਵਾ ਮਲੂਮ ਕਰਨ ਵਿੱਚ ਤਿੰਨਾਂ ਗੱਲਾਂ ਦਾ ਖ਼ਿਆਲ ਰੱਖਣਾ ਪੈਂਦਾ ਹੈ:-

( ੧ ) ਗਰਮੀ ਸਰਦੀ ਦੀ ਹਾਲਤ। ( ੨ ) ਸਮੁੰਦਰ ਤਲ ਤੋਂ ਉਚਾਈ। ( ੩ ) ਹਵਾਵਾਂ ਅਤੇ ਮੀਂਹ। ਪੰਜਾਬ ਵਿੱਚ ਗਰਮੀ ਸਰਦੀ ਦੋਵੇਂ ਅੱਤ ਦੀਆਂ ਪੈਂਦੀਆਂ ਹਨ। ਮੁਲਖ ਦੇ ਬਹੁਤ ਬੜੇ ਹਿੱਸੇ ਦਾ ਇਹ ਹਾਲ ਹੈ ਕਿ ਦਸੰਬਰ ਅਤੇ ਜਨਵਰੀ ਦੇ ਮਹੀਨਿਆਂ ਵਿੱਚ ਅੱਤ ਦੀ ਠੰਢ ਪੈਂਦੀ ਹੈ ਅਤੇ ਤਲਾਵਾਂ ਛੱਪੜਾਂ ਦਾ ਪਾਣੀ ਜੰਮ ਜਾਂਦਾ ਹੈ। ਕਈ ਵੇਰੀ ਕੱਕਰ ਨਾਲ ਫ਼ਸਲਾਂ ਨੂੰ ਡਾਢਾ ਨੁਕਸਾਣ ਪਹੁੰਚਦਾ ਹੈ। ਫ਼ਰਵਰੀ ਤਕ ਏਹੋ ਹਾਲਤ ਰਹਿੰਦੀ ਹੈ। ਇਸ ਤੋਂ ਪਿੱਛੋਂ ਗਰਮੀ ਸ਼ੁਰੂ ਹੋ ਜਾਂਦੀ ਹੈ ਅਤੇ ਜੂਨ ਵਿੱਚ ਗਰਮੀ ਦੀ ਅੱਤ ਹੋ ਜਾਂਦੀ ਹੈ। ਇਸ ਤੋਂ ਪਤਾ ਲਗ ਗਿਆ ਕਿ ਪੰਜਾਬ ਵਿੱਚ ਉਨ੍ਹਾਲ ਵਿੱਚ ਡਾਢੀ ਗਰਮੀ ਅਤੇ ਸਿਆਲ ਵਿੱਚ ਡਾਢੀ ਠੰਢ ਪੈਂਦੀ ਹੈ।

**ਉਚਾਈ**--ਜਿੰਨਾ ਕੋਈ ਥਾਂ ਸਮੁੰਦਰ ਦੀ ਸਤਹ ਤੋਂ ਉੱਚਾ ਹੁੰਦਾ ਹੈ, ਉੱਨਾ ਹੀ ਘੱਟ ਗਰਮ ਹੁੰਦਾ ਹੈ। ਲੇਖਾ ਲਾਇਆ ਗਿਆ ਹੈ ਕਿ ਜੇ ਅਸੀ ੩੩੦ ਫ਼ੁਟ ਉੱਪਰ ਚਲੇ

ਜਾਈਏ ਤਾਂ ਇੱਕ ਦਰਜਾ ਗਰਮੀ ਘਟ ਜਾਂਦੀ ਹੈ। ਇੱਸੇ ਕਰਕੇ ਪਹਾੜੀ ਹਿੱਸੇ ਮਦਾਨੀ ਹਿੱਸਿਆਂ ਨਾਲੋਂ ਘੱਟ ਗਰਮ ਹੁੰਦੇ ਹਨ ਅਤੇ ਅਮੀਰ ਆਦਮੀ ਗਰਮੀ ਦੀ ਰੁੱਤੇ ਉੱਥੇ ਚਲੇ ਜਾਂਦੇ ਹਨ। ਦੱਸੋ ਪੰਜਾਬ ਦੇ ਕੇਹੜੇ ਇਲਾਕੇ ਉੱਚੇ ਹਨ ? ਇਸ ਹਿੱਸੇ ਵਿੱਚ ਸਕੂਲਾਂ ਦੇ ਮੁੰਡਿਆਂ ਨੂੰ ਸਿਆਲ ਵਿੱਚ ਛੁੱਟੀਆਂ ਹੁੰਦੀਆਂ ਨੇ । ਕਿਉਂ ? ਸਾਡੇ ਸੂਬੇ ਦੇ ਉੱਤਰ ਵਿੱਚ ਹਿਮਾਲਾ ਪਹਾੜ ਅਤੇ ਉਸ ਦੀਆਂ ਸ਼ਾਖਾਂ ਫੈਲੀਆਂ ਹੋਈਆਂ ਹਨ। ਇਹ ਪਹਾੜ ਸਮੁੰਦਰ ਤਲ ਤੋਂ ਬਹੁਤ ਉੱਚੇ ਹਨ ਅਤੇ ਇਨ੍ਹਾਂ ਪੁਰ ਕਈ ਠੰਢੀਆਂ ਅਤੇ ਨਰੋਈਆਂ ਥਾਂਵਾਂ ਹਨ । ਸ਼ਿਮਲਾ ਕੋਈ ਸੱਢੇ ਸੱਤ ਹਜ਼ਾਰ ਫੁੱਟ ਉੱਚਾ ਹੈ। ਇਸ ਦੀ ਆਬ ਹਵਾ ਅਰੋਗਤਾ ਵਾਸਤੇ ਡਾਢੀ ਚੰਗੀ ਹੈ । ਗਰਮੀ ਦੀ ਰੁੱਤੇ ਦਿੱਲੀ ਦੇ ਵੱਡੇ ਲਾਟ ਸਾਹਬ ਅਰਥਾਤ ਵਾਇਸਰਾਇ ਅਤੇ ਪੰਜਾਬ ਦੇ ਲਾਟ ਸਾਹਬ ਅਰਥਾਤ ਗਵਰਨਰ ਆਪਣੇ ਦਫਤਰਾਂ ਸਮੇਤ ਉੱਥੇ ਚਲੇ ਜਾਂਦੇ ਹਨ। ਵਾਇਸਰਾਇ ਅਰਥਾਤ ਵੱਡੇ ਲਾਟ ਸਾਹਬ ਦੀ ਕੋਠੀ ਡਾਢੀ ਸ਼ਾਨਦਾਰ ਹੈ। ਸ਼ਹਿਰ ਦੇ ਨਾਲ ਠੰਢੀ ਸੜਕ ਉੱਤੇ ਅੰਗ੍ਰੇਜ਼ ਸੁਦਾਗਰਾਂ ਦੀਆਂ ਦੁਕਾਨਾਂ ਬਹੁਤ ਹਨ। ਇਸ ਇਲਾਕੇ ਵਿੱਚ ਸ਼ਿਮਲੇ ਤੋਂ ਛੁੱਟ ਹੋਰ ਵੀ ਠੰਢੇ ਥਾਂ ਸੋਲਨ, ਕਸੌਲੀ, ਡਗਸ਼ਾਈ, ਸਪਾਟੂ, ਅਤੇ ਸਨਾਵਰ ਹਨ।

ਦਲਹੌਜ਼ੀ ਜ਼ਿਲੇ ਗੁਰਦਾਸਪੁਰ ਵਿੱਚ ਹੈ। ਇਹ ਵੀ ਨਰੋਇਆ ਥਾਂ ਹੈ। ਪਠਾਨ ਕੋਟੋਂ ਟਾਂਗੇ ਜਾਂ ਮੋਟਰ ਵਿੱਚ

ਜਾਂਦੇ ਨੇ। ਲਹੌਰ ਦੇ ਕਮਿਸ਼ਨਰ ਸਾਹਬ ਅਤੇ ਗੁਰਦਾਸਪੁਰ ਦੇ ਡਿਪਟੀ ਕਮਿਸ਼ਨਰ ਸਾਹਿਬ ਗਰਮੀਆਂ ਵਿੱਚ ਇੱਥੇ ਆ ਜਾਂਦੇ ਹਨ। ਇੱਥੇ ਜੌਂ ਦੀ ਸ਼ਰਾਬ ( ਬੀਰ ) ਦਾ ਵੱਡਾ ਕਾਰਖਾਨਾ ਹੈ। ਕਾਂਗੜੇ ਦੇ ਪਹਾੜੀ ਇਲਾਕੇ ਦੀ ਆਬ ਹਵਾ ਡਾਢੀ ਠੰਢੀ ਹੈ। ਇਸ ਵਿੱਚ ਕਈ ਠੰਢੀਆਂ ਥਾਂਵਾਂ ਹਨ। ਧਰਮਸਾਲਾ ਯਾ ਭਾਗਸੂ ਜ਼ਿਲੇ ਦਾ ਸਦਰ ਮਕਾਮ ਅਤੇ ਛਾਉਣੀ ਹੈ ਅਤੇ ੭½ ਹਜ਼ਾਰ ਫ਼ੁਟ ਉੱਚਾ ਹੈ। ਪਾਲਮਪੁਰ ਵਿੱਚ ਚਾਹ ਦੇ ਵਡੇ ਵਡੇ ਬਗੀਚੇ ਹਨ। ਰਾਉਲਪਿੰਡੀ ਦੇ ਜ਼ਿਲੇ ਵਿੱਚ ਕੋਹਮਰੀ ਨਰੋਇਆ ਥਾਂ ਹੈ। ਇੱਥੋਂ ਕਸ਼ਮੀਰ ਨੂੰ ਸੜਕ ਜਾਂਦੀ ਹੈ। ਇਸ ਜ਼ਿਲੇ ਦਾ ਡਿਪਟੀ ਕਮਿਸ਼ਨਰ ਉਨ੍ਹਾਲ ਵਿੱਚ ਇੱਥੇ ਰਹਿੰਦਾ ਹੈ। ਇੱਥੇ ਵੀ ਬੀਰ ਕੱਢਣ ਦਾ ਕਾਰਖ਼ਾਨਾ ਹੈ।

**(੩) ਵਾਵਾਂ ਤੇ ਮੀਂਹ**—ਇਸ ਸੂਬੇ ਵਿੱਚ ਮੀਂਹ ਦੋ ਰੁੱਤਾਂ ਵਿੱਚ ਪੈਂਦਾ ਹੈ। ( ੧ ) ਗਰਮੀਆਂ ਵਿਚ। ( ੨ ) ਸਰਦੀਆਂ ਵਿੱਚ। ਗਰਮੀਆਂ ਵਿੱਚ ਸਮੁੰਦਰ ਵੱਲੋਂ, ਜੋ ਸਾਡੇ ਸੂਬੇ ਤੋਂ ਬਹੁਤ ਦੂਰ ਹੈ ਅਤੇ ਹਿੰਦੁਸਤਾਨ ਦੇ ਦੱਖਣ ਪੂਰਬ ਵੱਲ ਹੈ, ਵਾਵਾਂ ਆਉਂਦੀਆਂ ਹਨ ਅਤੇ ਜੂਨ ਮਹੀਨੇ ਦੇ ਛੇਕੜ ਇੱਥੇ ਅਪੜਦੀਆਂ ਹਨ। ਇਹ ਹਵਾਵਾਂ ਪਾਣੀ ਦੀ ਹਵਾੜ੍ਹ ਨਾਲ ਲੱਦੀਆਂ ਹੋਈਆਂ ਹੁੰਦੀਆਂ ਹਨ ਅਤੇ ਸਿੱਧੀਆਂ ਪਹਾੜਾਂ ਨਾਲ ਟੱਕਰ ਕੇ ਉਤਾਂਹ ਚੜ੍ਹ ਜਾਂਦੀਆਂ ਹਨ, ਜਿੱਥੇ ਵਾਯੂ ਮੰਡਲ ਦੇ ਠੰਢੇ ਹਿੱਸੇ ਹਨ। ਇਸ ਹਵਾੜ੍ਹ ਨੂੰ ਜਦ ਠੰਢ ਲਗਦੀ ਹੈ, ਤਾਂ ਉਹ ਭਾਰੀ ਹੋਕੇ ਮੀਂਹ ਦੀ ਸ਼ਕਲ

ਵਿੱਚ ਹੇਠਾਂ ਡਿਗ ਪੈਂਦੀ ਹੈ। ਇੱਸੇ ਕਰਕੇ ਪਹਾੜੀ ਇਲਾ-ਕਿਆਂ ਵਿੱਚ ਸਭ ਤੋਂ ਵੱਧ ਮੀਂਹ ਵਸਦਾ ਹੈ ਅਤੇ ਜਿਉਂ ਜਿਉਂ ਅਸੀਂ ਲਹਿੰਦੇ ਵੱਲ ਜਾਂਦੇ ਹਾਂ, ਬਰਖਾ ਘਟਦੀ ਜਾਂਦੀ ਹੈ, ਇੱਥੋਂ ਤੀਕਰ ਕਿ ਅਟਕ ਦੇ ਅਲਾਕੇ ਵਿੱਚ ਬਰਖਾ ਘੱਟ ਰਹਿ ਜਾਂਦੀ ਹੈ। ਇਹ ਰੁੱਤ ਸਤੰਬਰ ਦੇ ਵਿਚ-ਕਾਰ ਹੋ ਚੁਕਦੀ ਹੈ। ਸਿਆਲ ਵਿੱਚ ਵਾਵਾਂ ਅਫ਼ਗਾਨਿਸਤਾਨ ਅਤੇ ਬਲੋਚਿਸਤਾਨ ਵੱਲੋਂ ਆਉਂਦੀਆਂ ਹਨ ਅਤੇ ਦਸੰਬਰ ਤੋਂ ਮਾਰਚ ਤਕ ਵਸਦੀਆਂ ਹਨ। ਇਹ ਵਾਵਾਂ ਠੰਢੀਆਂ ਹੁੰਦੀਆਂ ਨੇ ਤੇ ਮੁਲਖ ਵਿੱਚ ਡੋਢੀ ਠੰਢ ਪਾਉਂਦੀਆਂ ਹਨ ਤੇ ਇਨ੍ਹਾਂ ਤੋਂ ਮੀਂਹ ਬਹੁਤ ਘੱਟ ਪੈਂਦਾ ਹੈ। ਇਸ ਰੁੱਤ ਵਿੱਚ ਥੋੜੇ ਹੀ ਦਿਨ ਬਰਖਾ ਹੁੰਦੀ ਹੈ। ਤੁਸਾਂ ਉਨ੍ਹਾਲ ਵਿੱਚ ਬਹੁਤ ਵੇਰੀ ਵੇਖਿਆ ਹੋਣਾ ਹੈ ਕਿ ਦਰਿਆ ਦੀ ਰੇਤ ਦਿਨ ਦੇ ਵੇਲੇ ਬੜੀ ਤਪਦੀ ਹੈ ਤੇ ਰਾਤ ਨੂੰ ਛੇਤੀ ਠੰਢੀ ਹੋ ਜਾਂਦੀ ਹੈ। ਇਸ ਕਰਕੇ ਰੇਤਲੇ ਥਾਂਵਾਂ ਵਿੱਚ ਦਿਨ ਨੂੰ ਡੋਢੀ ਗਰਮੀ ਪੈਂਦੀ ਹੈ ਤੇ ਰਾਤ ਨੂੰ ਠੰਢ। ਹਿਸਾਰ ਤੋਂ ਲੈਕੇ ਮੁਲਤਾਨ ਬਹਾਵਲਪੁਰ ਤਕ ਅਤੇ ਥਲ ਦੇ ਇਲਾਕੇ ਮੀਆਂ ਵਾਲੀ ਵਿੱਚ ਬਹੁਤ ਘੱਟ ਮੀਂਹ ਪੈਂਦਾ ਹੈ; ਕਿਉਂ ਜੋ ਮੀਂਹ ਪਾਉਣ ਵਾਲੀਆਂ ਵਾਵਾਂ ਪੂਰਬੀ ਪੰਜਾਬ ਵਿੱਚ ਮੀਂਹ ਵਰ੍ਹਾ ਦੇਂਦੀਆਂ ਹਨ ਅਤੇ ਜਦ ਉਹ ਇਨ੍ਹਾਂ ਜ਼ਿਲਿਆਂ ਵਿੱਚ ਅਪੜਦੀਆਂ ਹਨ, ਤਾਂ ਸੁੱਕ ਜਾਂਦੀਆਂ ਹਨ। ਇੱਸੇ ਕਰਕੇ ਸੂਬੇ ਦਾ ਪੱਛਮੀ ਹਿੱਸਾ ਸਾਰਾ ਸਾਲ ਸੁੱਕਾ ਰਹਿੰਦਾ ਹੈ। ਨਕਸ਼ੇ ਉੱਤੇ ਵੇਖੋ, ਇਸ ਹਿੱਸੇ ਵਿੱਚ ਨਿਰੀ ਪੰਜ ਇੰਚ ਬਰਖਾ

ਹੁੰਦੀ ਹੈ। ਦੂਜੇ ਵੰਨੇ ਕਾਂਗੜੇ ਵਿੱਚ ੧੨੫ ਇੰਚ, ਸ਼ਿਮਲੇ ਵਿੱਚ ੬੮ ਇੰਚ, ਪਹਾੜ ਦੀ ਕੰਢੀ ਦੇ ਜ਼ਿਲਿਆ ਵਿੱਚ ੩੦ ਤੋਂ ੫੦ ਇੰਚ ਤਕ ਹੁੰਦੀ ਹੈ।

**ਮੀਂਹ ਦਾ ਮਾਪ**–ਪਿੰਡਾਂ ਵਿੱਚ ਕਿਰਸਾਣ ਮੀਂਹ ਦਾ ਮਾਪ ਅਣੋਖੀ ਤਰ੍ਹਾਂ ਕਰਦੇ ਹਨ। ਜਦ ਮੀਂਹ ਪੈ ਚੁਕਦਾ ਹੈ, ਤਾਂ ਉਹ ਧਰਤੀ ਪੁੱਟ ਕੇ ਵੇਖਦੇ ਹਨ ਕਿ ਪਾਣੀ ਕਿੰਨਾ ਡੂੰਘਾ ਹੈ। ਇਸ ਡੂੰਘਾਈ ਨੂੰ ਉਹ ਆਪਣੀ ਗਿੱਠ ਨਾਲ ਮਿਣ ਲੈਂਦੇ ਹਨ। ਪਰ ਇਹ ਢੰਗ ਠੀਕ ਨਹੀਂ, ਕਿਉਂ ਜੋ ਬਰਖਾ ਦਾ ਬਹੁਤ ਸਾਰਾ ਪਾਣੀ ਧਰਤੀ ਵਿੱਚ ਜੀਉਰ ਜਾਂਦਾ ਹੈ, ਜਾਂ ਹਵਾੜ੍ਹ ਬਣਕੇ ਉਡ ਜਾਂਦਾ ਹੈ। ਇਸ ਕਰਕੇ ਅਸਲੀ ਅੰਦਾਜ਼ਾ ਉਸ ਪਾਣੀ ਤੋਂ ਹੋ ਸਕਦਾ ਹੈ, ਜੋ ਨਾ ਤਾਂ ਧਰਤੀ ਵਿੱਚ ਜੀਉਰੇ, ਨਾ ਵਗਕੇ ਕਿਤੇ ਚਲਾ ਜਾਏ ਅਤੇ ਨਾ ਹੀ ਹਵਾੜ੍ਹ ਬਣਕੇ ਉੱਡੇ। ਇਹ ਪਾਣੀ ਜੇ ੧੫ ਇੰਚ ਡੂੰਘਾ ਹੋਵੇ, ਤਾਂ ੧੫ ਇੰਚ ਬਰਖਾ ਹੁੰਦੀ ਹੈ, ਜੇ ਘੱਟ ਵੱਧ ਹੋਵੇ ਤਾਂ ਘੱਟ ਵੱਧ।

## ਪ੍ਰਸ਼ਨ

( ੧ ) ਸਾਡੇ ਸੂਬੇ ਵਿੱਚ ਕਿੰਨੀਆਂ ਰੁੱਤਾਂ ਹੁੰਦੀਆਂ ਹਨ ? ਹਰੇਕ ਦਾ ਹਾਲ ਸੰਖੇਪ ਕਰਕੇ ਬਿਆਨ ਕਰੋ।

( ੨ ) ਕਿਸੇ ਥਾਂ ਦੀ ਆਬ ਹਵਾ ਮਲੂਮ ਕਰਦਿਆਂ ਕਿਨ੍ਹਾਂ ਗੱਲਾਂ ਦਾ ਖਿਆਲ ਰੱਖੋਗੇ ?

( ੩ ) ਪੰਜਾਬ ਦੇ ਪਹਾੜੀ ਹਿੱਸੇ ਦੀ ਆਬ ਹਵਾ ਕੇਹੀ ਹੈ ? ਅਤੇ ਇੱਥੇ ਕੇਹੜੇ ਕੇਹੜੇ ਨਰੋਏ ਥਾਂ ਹਨ ?


ਨਕਸ਼ਾ ਪੰਜਾਬ
ਸਾਲਾਨਾ ਵਰਖਾ
੫ ਇੰਚ ਤੋਂ ਘਟ
੫ ਇੰਚ ਤੋਂ ੧੦ ਇੰਚ ਤਕ
੧੦ " ਤੋਂ ੨੦ " ਤਕ
੨੦ " ਤੋਂ ੪੦ " ਤਕ
੪੦ " ਤੋਂ ਵੱਧ
ਕ ਸ਼ ਮੀ ਰ
ਰਾ ਜ ਪੂ ਤਾ ਨਾ
ਆ ਗ ਰਾ ਤੇ
ਅ ਵ ਧ ਦੇ
ਮਿ ਲ ਵੇਂ ਸੂ ਬੇ
ਦਿੱਲੀ

( ੪ ) ਹੇਠਲਿਆਂ ਸ਼ਹਿਰਾਂ ਦੀ ਆਬ ਹਵਾ ਦਾ ਟਾਕਰਾ ਕਰੋ:--

ਸ਼ਿਮਲਾ ਤੇ ਬਹਾਉਲ ਪੁਰ, ਕਾਂਗੜਾ ਤੇ ਮੀਆਂ ਵਾਲੀ, ਗੁਰਦਾਸਪੁਰ ਤੇ ਮੁਲਤਾਨ; ਰੁਹਤਕ ਤੇ ਡੇਰਾ ਗ਼ਾਜ਼ੀ ਖ਼ਾਂ,

( ੫ ) ਪੰਜਾਬ ਦੇ ਕਿਨ੍ਹਾਂ ਇਲਾਕਿਆਂ ਵਿੱਚ ਮੀਂਹ ਬਹੁਤ ਪੈਂਦਾ ਹੈ ਤੇ ਕਿਨ੍ਹਾਂ ਵਿੱਚ ਘੱਟ ਅਤੇ ਕਿਉਂ ?

( ੬ ) ਦੱਸੋ ਕਿ ਤੁਹਾਡੇ ਗਰਾਂ ਵਿੱਚ ਕੇਹੜੀਆਂ ਵਾਵਾਂ ਬੱਦਲ ਲਿਆਉਂਦੀਆਂ ਹਨ ? ਅਤੇ ਕੇਹੜੀਆਂ ਉਡਾ ਦੇਂਦੀਆਂ ਹਨ ? ਆਪਣੀ 'ਕੁਦਰਤ ਦੀ ਦੇਖ ਭਾਲ' ਦੀ ਕਾਪੀ ਦੀ ਮਦਤ ਨਾਲ ਉੱਤਰ ਮਲੂਮ ਕਰੋ।

( ੭ ) ਗਰਮੀਆਂ ਦੀਆਂ ਛੁੱਟੀਆਂ ਵਿੱਚ ਤੁਸੀ ਪਹਾੜੀ ਇਲਾਕੇ ਵਿੱਚ ਰਹਿਣਾ ਚਾਹੁੰਦੇ ਹੋ ਯਾ ਖੁਸ਼ਕ ਇਲਾਕੇ ਵਿੱਚ ? ਕਿਉਂ ?

( ੮ ) ਆਪਣੇ ਨਕਸ਼ੇ ਦੀ ਮਦਤ ਨਾਲ ਹੇਠਲਿਆਂ ਸ਼ਹਿਰਾਂ ਦੀ ਵਰਖਾ ਦਾ ਮੁਕਾਬਲਾ ਕਰੋ:--

ਗੁਜਰਾਤ ਤੇ ਮੁਜ਼ੱਫਰ ਗੜ੍ਹ, ਹਿਸਾਰ ਤੇ ਅੰਬਾਲਾ, ਗੁਜਰਾਂਵਾਲਾ ਤੇ ਮਿੰਟਗੁਮਰੀ, ਅਟਕ ਤੇ ਗੁੜਗਾਂਵਾਂ।

( ੯ ) ਸ਼ਿਮਲੇ ਵਿੱਚ ਛੁੱਟੀਆਂ ਲਈ ਮਦਰਸੇ ਕਦ ਬੰਦ ਹੁੰਦੇ ਹਨ ਅਤੇ ਕਿਉਂ ?

———o———

# ( ੭ ) ਸਾਡੀ ਖ਼ੁਰਾਕ

## (੧) ਅਨਾਜ

ਅਸੀਂ ਰੋਜ਼ ਰੋਟੀ ਖਾਂਦੇ ਹਾਂ। ਇਸ ਤੋਂ ਬਿਨਾ ਸਾਡਾ ਨਿਰਬਾਹ ਨਹੀਂ ਹੋ ਸਕਦਾ; ਕਿਉਂ ਜੋ ਅੰਨ ਪਾਣੀ ਨਾ ਕਰੀਏ ਤਾਂ ਸਰੀਰ ਵਿੱਚ ਬਲ ਨਹੀਂ ਰਹਿੰਦਾ ਅਤੇ ਅਸੀ ਕੋਈ ਕੰਮ ਨਹੀਂ ਕਰ ਸਕਦੇ। ਭਲਾ ਦੱਸੋ ਤਾਂ ਸਾਡੀ ਰੋਟੀ ਕਾਹਦੀ ਬਣਦੀ ਹੈ? ਅਮੀਰ ਤਾਂ ਕਣਕ ਦੇ ਆਟੇ ਦੀ ਰੋਟੀ ਖਾਂਦੇ ਨੇ ਅਤੇ ਗ਼ਰੀਬ ਵਿਚਾਰੇ ਜੌਂ; ਛੋਲਿਆਂ ਅਤੇ ਗੋਜੀ ਆਦਿਕ ਤੇ ਗੁਜ਼ਾਰਾ ਕਰਦੇ ਨੇ; ਪਰ ਪਹਾੜੀ ਇਲਾਕੇ ਦੇ ਅਤੇ ਦਰਿਆਵਾਂ ਦੇ ਕੰਢੇ ਉੱਤੇ ਰਹਿਣ ਵਾਲੇ ਲੋਕ ਚੌਲ ਅਤੇ ਮਕਈ ਚਾਹਕੇ ਖਾਂਦੇ ਨੇ; ਖ਼ਾਸ ਕਰਕੇ ਵਿਆਹ ਸ਼ਾਦੀ ਦੇ ਮੌਕੇ ਪੁਰ ਚੋਲਾਂ ਦਾ ਬਹੁਤ ਖਰਚ ਹੁੰਦਾ ਹੈ।

**ਹਾੜ੍ਹੀ ਤੇ ਸੌਣੀ ਦੀਆਂ ਫ਼ਸਲਾਂ**—ਕੀ ਇਹ ਸਾਰੀਆਂ ਚੀਜ਼ਾਂ ਇੱਕੋ ਵੇਲੇ ਪੈਦਾ ਹੁੰਦੀਆਂ ਹਨ? ਨਹੀਂ। ਇਨ੍ਹਾਂ ਵਿੱਚੋਂ ਕਈ ਚੀਜ਼ਾਂ ਗਰਮੀਆਂ ਵਿੱਚ ਪਕਕੇ ਕੱਟੀਆਂ ਜਾਂਦੀਆਂ ਹਨ ਅਤੇ ਕਈ ਸਰਦੀਆਂ ਵਿੱਚ। ਸਾਡੇ ਸੂਬੇ ਵਿੱਚ ਦੋ ਤਰ੍ਹਾਂ ਦੀਆਂ ਫ਼ਸਲਾਂ ਹੁੰਦੀਆਂ ਹਨ—ਇੱਕ ਹਾੜ੍ਹੀ, ਦੂਜੀ ਸੌਣੀ। ਹਾੜ੍ਹੀ ਦੀ ਫ਼ਸਲ ਤਾਂ ਅੱਸੂ ਕੱਤੇਂ ( ਸਤੰਬਰ ਅਕਤੂਬਰ ) ਵਿੱਚ ਬੀਜੀ ਜਾਂਦੀ ਹੈ ਅਤੇ ਚੇਤਰ ਵਸਾਖ ਵਿੱਚ ਵੱਢੀ ਜਾਂਦੀ ਹੈ। ਕਣਕ, ਜੌਂ, ਛੋਲੇ ਆਦਿਕ ਇੱਸੇ ਫ਼ਸਲ ਵਿੱਚ ਹੁੰਦੇ ਹੈਨ, ਪਰ ਧਾਣ, ਮਕਈ ਸੌਣੀ ਦੀ

ਹਮਾਰਾ ਭੋਜਨ ਗੇਹੂੰ: ਲਾਇਲਪੁਰ, ਮਿੰਟਗੁਮਰੀ, ਅੰਮ੍ਰਿਤਸਰ ਆਦਿ।
ਚਾਵਲ: ਸਿਆਲਕੋਟ, ਸ਼ੇਖ਼ੂਪੁਰਾ, ਗੁਰਦਾਸਪੁਰ ਪੇਸ਼ਾਵਰ।




ਫਲ: ਕਸ਼ਮੀਰ, ਕੁੱਲੂ ਕੋਇਟਾ, ਕਾਬੁਲ,। ਚਾਹ:-ਪਾਲਮਪੁਰ, ਕਾਂਗੜਾ, ਸ਼ਿਮਲਾ। ਗਰਮ ਮਸਾਲਾ, ਮਾਲਾਵਾਰ, ਮੈਸੂਰ,। ਘੀ:-ਕਰਨਾਲ, ਬਾਰ, ਜੰਮੂ। ਮਾਸ-ਕਾਂਗੜਾ, ਹੋਸ਼ਿਆਰਪੁਰ,

ਮਿਯਾਂਵਾਲੀ। ਨਮਕ: ਖਯੂੜਾ, ਮਿਯਾਨੀ। ਖੰਡ:—ਅੰਮ੍ਰਿਤਸਰ ਚਿੰਦੌਸੀ।

ਫ਼ਸਲ ਵਿਚ ਹੁੰਦੇ ਹਨ, ਜੋ ਬਰਸਾਤ ਲਗਦਿਆਂ ਬੀਜੀ ਜਾਂਦੀ ਹੈ, ਤੇ ਬਰਸਾਤ ਦੇ ਮਗਰੋਂ ਵੱਢੀ ਜਾਂਦੀ ਹੈ। ਇੱਸੇ ਕਰਕੇ ਇਸ ਨੂੰ ਸੌਣੀ ਦੀ ਫ਼ਸਲ ਆਖਦੇ ਹਨ। ਇਨ੍ਹਾਂ ਫ਼ਸਲਾਂ ਵਾਸਤੇ ਅੱਡ ਅੱਡ ਤਰ੍ਹਾਂ ਦੀ ਧਰਤੀ ਲੋੜੀ ਦੀ ਹੈ। ਕਈ ਸੁੱਕੀ ਜਿਮੀ ਵਿੱਚ ਵਧੇਰੇ ਫਲਦੀਆਂ ਫੁਲਦੀਆਂ ਹਨ, ਅਤੇ ਕਈ ਵੱਤਰ ਵਾਲੀ ਤੇ ਬਲਵਾਨ ਧਰਤੀ ਵਿੱਚ ਬਾਹਲੀਆਂ ਉਗਦੀਆਂ ਹਨ। ਇਨ੍ਹਾਂ ਦਾ ਹਾਲ ਸੰਖੇਪ ਕਰਕੇ ਹੇਠਾਂ ਲਿਖਦੇ ਹਾਂ:-

**ਕਣਕ**-ਇਸ ਦਾ ਬੂਟਾ ਤਿੰਨ ਕੁ ਫੁਟ ਹੁੰਦਾ ਹੈ। ਇਸ ਦੇ ਸਿਰੇ ਉੱਤੇ ਸਿੱਟੇ ਤੇ ਹੇਠਾਂ ਡੰਡਲ ਹੁੰਦਾ ਹੈ। ਜਿਸ ਵੇਲੇ ਫ਼ਸਲ ਪੱਕ ਜਾਂਦੀ ਹੈ, ਤਾਂ ਕਿਰਸਾਣ ਵੱਢਕੇ ਮਦਾਨ ਵਿੱਚ ਕੱਠੀ ਕਰ ਲੈਂਦੇ ਨੇ ਅਤੇ ਬਲਦਾਂ ਨਾਲ ਗਾਂਹਦੇ ਨੇ। ਫੇਰ ਉਡਾ ਕੇ ਅਨਾਜ ਵੱਖ ਅਤੇ ਤੂੜੀ ਵੱਖ ਕਰ ਲੈਂਦੇ ਨੇ। ਇਹ ਤੂੜੀ ਡੰਗਰਾਂ ਦੇ ਖਾਣ ਦੇ ਕੰਮ ਆਉਂਦੀ ਹੈ ਅਤੇ ਕੱਚੀ ਮਿੱਟੀ ਵਿੱਚ ਪਾਕੇ ਘਰਾਂ ਦੀ ਲੇਂਬੀ ਕਰਦੇ ਹਨ। ਇਸ ਫ਼ਸਲ ਵਾਸਤੇ ਅਜੇਹੀ ਜ਼ਮੀਨ ਦੀ ਲੋੜ ਹੈ, ਜਿਸ ਵਿੱਚ ਚੂਨੇ ਦੇ ਕਿਣਕੇ ਹੋਣ ਅਤੇ ਤਾਕਤ ਵਾਲੀ ਹੋਵੇ। ਬੀਜਣ ਦੇ ਵੇਲੇ ਠੰਢ ਅਤੇ ਵੱਢਣ ਦੇ ਵੇਲੇ ਤਾ ਦੀ ਲੋੜ ਹੈ। ਇੱਸੇ ਕਰਕੇ ਇਸ ਨੂੰ ਅਕਤੂਬਰ ਨਵੰਬਰ ਵਿੱਚ ਬੀਜਦੇ ਹਨ ਅਤੇ ਅਪ੍ਰੈਲ ਮਈ ( ਵਸਾਖ ਜੇਠ ) ਵਿੱਚ ਵੱਢਦੇ ਹਨ। ਦੱਸੋ ਤੁਹਾਡੇ ਪਿੰਡ ਵਿੱਚ ਕੇਹੜੀ ਫ਼ਸਲ ਵੱਧ ਹੁੰਦੀ ਹੈ ਅਤੇ ਕੇਹੜੀ ਘੱਟ ?

ਸਾਡੇ ਦੇਸ ਦੇ ਹਰ ਜ਼ਿਲੇ ਵਿੱਚ ਇਸ ਦੀ ਪੈਦਾਵਾਰ ਬਹੁਤ ਹੁੰਦੀ ਹੈ। ਇਸਦੇ ਵਾਸਤੇ ਬਹੁਤੇ ਮੀਂਹ ਦੀ ਲੋੜ ਨਹੀਂ। ਥੋੜਾ ਜੇਹਾ ਵੱਤਰ ਹੋਣ ਨਾਲ ਵੀ ਇਸ ਦੇ ਬੂਟੇ ਉੱਗ ਪੈਂਦੇ ਨੇ। ਸਰਕਾਰ ਨੇ ਭੀ ਖੁਸ਼ਕ ਇਲਾਕਿਆਂ ਵਿੱਚ ਨਹਿਰਾਂ ਪੁਚਾ ਕੇ ਧਰਤੀ ਸਿੰਜਣ ਦਾ ਕੰਮ ਸੌਖਾ ਕਰ ਦਿੱਤਾ ਹੈ। ਇੱਸੇ ਕਰਕੇ ਰੇਤਲੇ ਇਲਾਕਿਆਂ ਅਰਥਾਤ ਹਿਸਾਰ, ਗੁੜਗਾਂਵੇਂ ਅਤੇ ਫੀਰੋਜ਼ ਪੁਰ ਤੋਂ ਛੁੱਟ ਬਾਕੀ ਸਾਰਿਆਂ ਜ਼ਿਲਿਆਂ ਵਿੱਚ ਕਣਕ ਬੀਜੀ ਜਾਂਦੀ ਹੈ। ਪੰਜਾਬ ਵਿੱਚ ਜਿੰਨੀ ਕਣਕ ਹੁੰਦੀ ਹੈ, ਉਸ ਦਾ ਚੌਥਾ ਕੁ ਹਿੱਸਾ ਅੰਗ੍ਰੇਜ਼ਾਂ ਦੇ ਮੁਲਖ ਵਿੱਚ ਚਲਿਆ ਜਾਂਦਾ ਹੈ ਅਤੇ ਜਿਮੀਂਦਾਰ ਇਸ ਦਾ ਚੋਖਾ ਮੁੱਲ ਵੱਟਕ ਬੜਾ ਲਾਹ ਖੱਟਦੇ ਹਨ।

**ਜੌਂ**--ਇਸ ਦਾ ਬੂਟਾ ਕਣਕ ਦੇ ਬੂਟੇ ਨਾਲੋਂ ਮੋਟਾ, ਪੱਤਾ ਚੌੜਾ ਅਤੇ ਸਿੱਟਾ ਮੋਟਾ ਹੁੰਦਾ ਹੈ. ਜਿਸ ਉੱਤੇ ਲੰਮੇ ਲੰਮੇ ਕਰੜੇ ਵਾਲ ਹੁੰਦੇ ਹਨ। ਇਸ ਦੀ ਖੇਤੀ ਬਹੁਤੀ ਠੰਢੀਆਂ ਥਾਂਵਾਂ ਵਿੱਚ ਹੁੰਦੀ ਹੈ ਅਤੇ ਪਹਾੜੀਏ ਇਸ ਦੇ ਆਟੇ ਵਿੱਚ ਖ਼ਮੀਰ ਪਾਕੇ ਰੋਟੀ ਪਕਾਉਂਦੇ ਹਨ। ਪਰਦੇਸ ਅਰਥਾਤ ਮਦਾਨੀ ਹਿੱਸੇ ਵਿੱਚ ਬਹੁਤਾ ਚਾਰੇ ਵਾਸਤੇ ਬੀਜਿਆ ਜਾਂਦਾ ਹੈ। ਕਦੇ ਕਦੇ ਕੱਚਿਆਂ ਜੌਆਂ ਨੂੰ ਭੱਠੀ ਵਿੱਚ ਭੁਣਵਾਕੇ ਸੱਤੂ ਬਣਾਏ ਜਾਂਦੇ ਹੈਨ ਤੇ ਇਨ੍ਹਾਂ ਨੂੰ ਸ਼ਰਬਤ ਵਿੱਚ ਘੋਲਕੇ ਖਾਂਦੇ ਨੇ। ਜੌਆਂ ਤੋਂ ਬੀਰ ਸ਼ਰਾਬ ਵੀ ਬਣਦੀ ਹੈ ਜੋ ਬੜੀ ਠੰਢੀ ਹੁੰਦੀ ਹੈ। ਗੋਰੇ ਇਹ ਬਹੁਤ ਪੀਂਦੇ ਹਨ। ਸਾਡੇ ਮੁਲਖ ਵਿੱਚ ਇਸ ਦੇ ਕਾਰਖ਼ਾਨੇ ਦਲਹੌਜ਼ੀ, ਕੋਹਮਰੀ, ਸੋਲਨ ਅਤੇ

ਕਸੌਲੀ ਵਿੱਚ ਖੁੱਲ੍ਹੇ ਹੋਏ ਹਨ। ਇਸ ਦੀ ਪੈਦਾਵਾਰੀ ਹਿਸਾਰ, ਗੁੜਗਾਂਵੇਂ ਤੇ ਫ਼ਿਰੋਜ਼ਪੁਰ ਦੇ ਜ਼ਿਲਿਆਂ ਅਤੇ ਪਹਾੜੀ ਹਿੱਸਿਆਂ ਵਿੱਚ ਬਹੁਤ ਹੁੰਦੀ ਹੈ।

**ਛੋਲੇ**—ਇਹ ਬੜਾ ਤਾਕਤ ਦੇਣ ਵਾਲਾ ਅਨਾਜ ਹੈ। ਇਸ ਦੀ ਰੋਟੀ ਬੜੀ ਸੁਆਦ ਹੁੰਦੀ ਹੈ। ਕਿਰਸਾਣ ਕਦੀ ਕਦੀ ਇਸ ਨੂੰ ਕਣਕ ਨਾਲ ਰਲਾਕੇ ਬੀਜਦੇ ਹਨ, ਉਸ ਨੂੰ ਬੇਰੜਾ ਆਖਦੇ ਹਨ ਅਤੇ ਕਦੇ ਜੌਆਂ ਨਾਲ, ਉਸ ਨੂੰ ਬੇਝੜ ਕਹਿੰਦੇ ਹਨ। ਛੋਲਿਆਂ ਦਾ ਬੂਟਾ ਧਰਤੀ ਤੋਂ ਇੱਕ ਫੁਟ ਜਾਂ ਵੱਧ ਤੋਂ ਵੱਧ ਦੋ ਫੁੱਟ ਉੱਚਾ ਹੁੰਦਾ ਹੈ ਅਤੇ ਪੱਤੇ ਨਿੱਕੇ ਨਿੱਕੇ ਹੁੰਦੇ ਹਨ। ਗਰੀਬ ਗੁਰਬਾ ਇਨ੍ਹਾਂ ਦਾ ਸਾਗ ਰਿੰਨ੍ਹ ਕੇ ਖਾਂਦਾ ਹੈ। ਜਦੋਂ ਬੂਟਾ ਜ਼ਰਾ ਵੱਡਾ ਹੁੰਦਾ ਹੈ ਤਾਂ ਉਸ ਨੂੰ ਛੋਲੀਆ ਲਗਦਾ ਹੈ, ਜਿਸ ਨੂੰ ਭੁੰਨਕੇ ਹੋਲਾਂ ਬਣਾਉਂਦੇ ਹਨ ਅਤੇ ਬੜਾ ਸੁਆਦ ਲੈਕੇ ਖਾਂਦੇ ਹਨ। ਇਸ ਦੀ ਬਾਬਤ ਅਖਾਣ ਪਾਉਂਦੇ ਹਨ ਕਿ ਹੁਣ ਉਹ ਦਿਨ ਆ ਗਏ ਕਿ ਲੌਂਡੀ ਦੇ ਹੱਥ ਕਾਲੇ ਤੇ ਬੀਬੀ ਦਾ ਮੂੰਹ ਅਤੇ ਇਹ ਵੀ ਆਖਦੇ ਹੁੰਦੇ ਨੇ ਕਿ 'ਚਨਾ ਚੁਗਲ ਮੂੰਹ ਲੱਗਾ ਨਹੀਂ ਛੁਟਦਾ'। ਫ਼ਸਲ ਪੱਕਣ ਤੇ ਇਸ ਨੂੰ ਵੱਢਕੇ ਗਾਂਹਦੇ ਹਨ ਤੇ ਫੇਰ ਦਾਣਿਆਂ ਨੂੰ ਭੋਹ ਤੋਂ ਅੱਡ ਕਰ ਲੈਂਦੇ ਹਨ। ਇਸ ਦਾ ਭੋਹ ਖੋਤਿਆਂ ਤੇ ਖੱਚਰਾਂ ਦਾ ਮਨ ਭਾਉਂਦਾ ਖਾਜਾ ਹੈ।

ਦਾਣਿਆਂ ਨੂੰ ਚੱਕੀ ਵਿੱਚ ਦਲਕੇ ਦਾਲ ਬਣਾ ਲੈਂਦੇ ਹਨ ਅਤੇ ਇਹਨੂੰ ਰਿੰਨ੍ਹਕੇ ਰੋਟੀ ਤੇ ਚਾਉਲਾਂ ਨਾਲ ਖਾਂਦੇ ਹਨ। ਪਰ ਜੇ ਪੀਹਕੇ ਵੇਸਣ ਬਣਾ ਲਿਆ ਜਾਵੇ ਤਾਂ ਕਈ ਤਰ੍ਹਾਂ

ਦੀਆਂ ਮਠਿਆਈਆਂ ਤਿਆਰ ਕੀਤੀਆਂ ਜਾਂਦੀਆਂ ਹਨ। ਛੋਲੇ ਸਤੰਬਰ ਦੇ ਮਹੀਨੇ ਬੀਜੇ ਜਾਂਦੇ ਨੇ ਤੇ ਮਾਰਚ (ਚੇਤਰ) ਦੇ ਮਹੀਨੇ ਵੱਢੇ ਜਾਂਦੇ ਨੇ। ਛੋਲੇ ਖੂਹਾਂ ਤੇ ਨਹਿਰਾਂ ਦੇ ਤਿਹਾਏ ਨਹੀਂ, ਨਾ ਇਨ੍ਹਾਂ ਵਾਸਤੇ ਬਹੁਤੇ ਮੀਂਹ ਦੀ ਲੋੜ ਹੈ। ਇਸ ਕਰਕੇ ਖੁਸ਼ਕ ਇਲਾਕਿਆਂ ਅਰਥਾਤ ਜ਼ਿਲਾ ਹਿਸਾਰ, ਗੁੜਗਾਂਵਾਂ, ਕਰਨਾਲ, ਲੁਧਿਆਨਾ, ਫ਼ਿਰੋਜ਼ਪੁਰ ਅਤੇ ਮੀਆਂ ਵਾਲੀ ਵਿੱਚ ਬਹੁਤ ਹੁੰਦੇ ਹਨ। ਜੇ ਕੱਚੀ ਫ਼ਸਲ ਉੱਤੇ ਬਿਜਲੀ ਚਮਕੇ ਜਾਂ ਬਦਲ ਗੱਜੇ ਤਾਂ ਡੋਡਿਆਂ ਵਿੱਚ ਕੀੜਾ ਲਗ ਜਾਂਦਾ ਹੈ ਅਤੇ ਫ਼ਸਲ ਦਾ ਨਾਸ ਹੋ ਜਾਂਦਾ ਹੈ।

**ਦਾਲਾਂ**--ਮਾਂਹ, ਮੋਠ, ਮੂੰਗੀ, ਮਸਰ ਆਦਿਕ ਦਾਲਾਂ ਦੇ ਕੰਮ ਆਉਂਦੇ ਹਨ। ਇਸ ਵਾਸਤੇ ਇਨ੍ਹਾਂ ਨੂੰ ਹਰ ਥਾਂ ਬੀਜਿਆ ਜਾਂਦਾ ਹੈ। ਇਨ੍ਹਾਂ ਦਾ ਭੋਹ ਘੋੜਿਆਂ ਤੇ ਬਲਦਾਂ ਨੂੰ ਖੁਵਾਉਂਦੇ ਹਨ। ਇਲਾਕਾ ਬਾਗੜ, ਕਰਨਾਲ, ਲੁਧਿਆਨਾ, ਹਿਸਾਰ ਆਦਿਕ ਵਿੱਚ ਮਾਂਹ ਦੇ ਦਾਣੇ ਮੋਟੇ ਮੋਟੇ ਹੁੰਦੇ ਹਨ। ਸਾਰੇ ਪੰਜਾਬ ਵਿੱਚ ਇਨ੍ਹਾਂ ਨੂੰ ਲੋਕ ਚਾਹਕੇ ਖਾਂਦੇ ਹਨ। ਇਸ ਫ਼ਸਲ ਲਈ ਬਹੁਤੇ ਮੀਂਹ ਦੀ ਲੋੜ ਨਹੀਂ। ਮਸਰਾਂ ਤੋਂ ਛੁੱਟ ਬਾਕੀ ਸਾਰਿਆਂ ਨੂੰ ਬਰਸਾਤ ਦੀ ਰੁੱਤ ਦੇ ਸ਼ੁਰੂ ਵਿੱਚ ਬੀਜ ਦੇਂਦੇ ਹਨ ਅਤੇ ਸਤੰਬਰ ਦੇ ਮਹੀਨੇ ਦੇ ਅਖ਼ੀਰ ਅਤੇ ਅਕਤੂਬਰ ਦੇ ਸ਼ੁਰੂ ਵਿੱਚ ਵੱਢ ਲੈਂਦੇ ਹਨ। ਇਕ ਇਕ ਬੂਟੇ ਨਾਲ ਕਈ ਕਈ ਫਲੀਆਂ ਲਗਦੀਆਂ ਹਨ, ਪਰ ਮਸਰ ਦੇ ਬੂਟੇ ਵਿੱਚ ਛੋਟੀਆਂ ਛੋਟੀਆਂ ਡੋਡੀਆਂ ਲਗਦੀਆਂ ਹਨ। ਇਹ ਜਿਨਸ ਹਾੜ੍ਹੀ ਦੀ ਫ਼ਸਲ ਦੀ ਹੈ,



ਤਮਾਕੂ



ਚਾਹ



ਕਣਕ



ਚਾਵਲ



ਮੱਕੀ



ਰੂਈ



ਬਾਜਰਾ



ਜਵਾਰ(ਚਰੀ)

ਇਸ ਕਰਕੇ ਇਹ ਨੂੰ ਭਾਦੋਂ ( ਸਤੰਬਰ ) ਵਿੱਚ ਬੀਜਦੇ ਹਨ ਅਤੇ ਚੇਤਰ [ ਮਾਰਚ ] ਵਿੱਚ ਵੱਢ ਲੈਂਦੇ ਹਨ।

**ਝੋਂਨਾ**—ਇਸ ਦਾ ਬੂਟਾ ਘਾਹ ਦੀ ਕਿਸਮ ਦਾ ਹੈ ਅਤੇ ਧਰਤੀ ਤੋਂ ਗਜ਼ ਕੁ ਉੱਚਾ ਹੁੰਦਾ ਹੈ। ਇਸ ਦੀਆਂ ਕਈ ਕਿਸਮਾਂ ਹਨ, ਜਿਨ੍ਹਾਂ ਵਿੱਚੋਂ ਬਾਸਮਤੀ ਅਤੇ ਧਾਣ ਬਹੁਤ ਮਸ਼ਹੂਰ ਹਨ। ਧਾਣ ਦੇ ਚੌਲ ਮੋਟੇ ਹੁੰਦੇ ਨੇ ਅਤੇ ਗਰੀਬ ਗੁਰਬੇ ਦੇ ਕੰਮ ਆਉਂਦੇ ਨੇ। ਬਾਸਮਤੀ ਬਖ਼ਤਾਵਰ ਖਾਂਦੇ ਹੈਨ। ਝੋਂਨੇ ਵਾਸਤੇ ਪਾਣੀ ਦੀ ਡਾਢੀ ਲੋੜ ਹੈ। ਅਖਾਣ ਪਾਉਂਦੇ ਹਨ ਕਿ ‘ ਸੱਠੀ ਪੱਕ ਸੱਠੀਂ ਦਿਨੀਂ, ਜੇ ਪਾਣੀ ਮਿਲੇ ਅੱਠੀਂ ਦਿਨੀਂ ’ ਅਰਥਾਤ ਜੇ ਸੱਠੀ ਦੇ ਚੌਲਾਂ ਨੂੰ ਅੱਠਵੇਂ ਦਿਨ ਪਾਣੀ ਮਿਲਦਾ ਰਹੇ ਤਾਂ ਸੱਠਵੇਂ ਦਿਨ ਪੱਕ ਕੇ ਤਿਆਰ ਹੋ ਜਾਂਦੇ ਹਨ।

ਜ਼ਿਮੀਦਾਰ ਪਹਿਲੇ ਪਨੀਰੀ ਲਾਉਂਦੇ ਹਨ ਅਤੇ ਫੇਰ ਧਰਤੀ ਵਿੱਚ ਹਲ ਫੇਰਕੇ ਪਾਣੀ ਛੱਡ ਦੇਂਦੇ ਨੇ। ਹਾੜ੍ਹ (ਜੂਨ) ਦੇ ਮਹੀਨੇ ਵਿੱਚ ਮਜ਼ੂਰ ਇਕ ਇਕ ਬੂਟੇ ਨੂੰ ਖੇਤ ਵਿੱਚ ਲਾ ਦਿੰਦੇ ਹਨ। ਜਦ ਬੂਟਾ ਵਧਣ ਲਗਦਾ ਹੈ, ਤਾਂ ਕੁਝ ਚਿਰ ਪਿੱਛੋਂ ਗੋਡੀ ਕਰਕੇ ਪਾਣੀ ਛੱਡ ਦੇਂਦੇ ਹਨ। ਇਸ ਤਰ੍ਹਾਂ ਦੋ ਢਾਈਆਂ ਮਹੀਨਿਆਂ ਮਗਰੋਂ ਫ਼ਸਲ ਪੱਕ ਜਾਂਦੀ ਹੈ ਤੇ ਕਿਰਸਾਣ ਵੱਢਕੇ ਆਪਣੇ ਖੇਤ ਵਿੱਚ ਰਹਿਣ ਦੇਂਦੇ ਹਨ। ਬਾਜ਼ੀ ਥਾਂਈਂ ਤਾਂ ਗਾਹਕੇ ਅਨਾਜ ਨੂੰ ਵੱਖ ਕਰ ਲੈਂਦੇ ਹਨ ਅਤੇ ਬਾਜ਼ੀ ਥਾਈਂ ਕੁੱਟਕੇ ਅੱਡ ਕਰਦੇ ਹਨ। ਚਾਉਲਾਂ ਵਾਸਤੇ ਡਾਢੀ ਗਰਮੀ ਤੇ ਨਰਮੀ ਦੀ ਲੋੜ ਹੈ। ਇਸ ਕਰਕੇ

ਬਹੁਤਾ ਪਹਾੜੀ ਜ਼ਿਲਿਆਂ ਜਿਹਾ ਕਿ ਸ਼ਿਮਲਾ, ਕਾਂਗੜਾ, ਗੁਰਦਾਸਪੁਰ, ਸਿਆਲਕੋਟ, ਰਾਉਲਪਿੰਡੀ ਅਤੇ ਨਹਿਰੀ ਅਲਾਕਿਆਂ ਵਿੱਚ ਬਹੁਤੇ ਹੁੰਦੇ ਹਨ।

**ਮਕਈ**–ਇਸ ਦਾ ਬੂਟਾ ਲਗ ਭਗ ਪੰਜ ਛੇ ਫੁਟ ਉੱਚਾ ਹੁੰਦਾ ਹੈ ਅਤੇ ਉਸ ਵਿੱਚ ਇੱਕ ਤੋਂ ਲੈਕੇ ਤਿਨਾਂ ਤਕ ਮਿੱਟੇ ਲਗਦੇ ਹਨ, ਜੋ ਦਾਣਿਆਂ ਨਾਲ ਭਰੇ ਹੋਏ ਹੁੰਦੇ ਹਨ। ਇਸ ਫ਼ਸਲ ਲਈ ਗਰਮੀ ਅਤੇ ਨਮੀ ਦੀ ਬਹੁਤ ਲੋੜ ਹੈ। ਇਸ ਕਰਕੇ ਬਰਸਾਤ ਦੇ ਸ਼ੁਰੂ ਵਿੱਚ ਬੀਜਦੇ ਹਨ ਅਤੇ ਦੋ ਢਾਈਆਂ ਮਹੀਨਿਆਂ ਵਿੱਚ ਵੱਢ ਲੈਂਦੇ ਹਨ। ਕਿਰਸਾਣਾਂ ਨੂੰ ਇਸ ਦੀ ਬੜੀ ਗੋਡੀ ਕਰਨੀ ਪੈਂਦੀ ਹੈ। ਜੇ ਤਿੰਨ ਚਾਰ ਵਾਰ ਗੋਡੀ ਕੀਤੀ ਜਾਵੇ ਤਾਂ ਬੂਟੇ ਬਹੁਤ ਫੈਲਦੇ ਤੇ ਮੋਟੇ ਹੁੰਦੇ ਹਨ ਅਤੇ ਫ਼ਸਲ ਢੇਰ ਸਾਰੀ ਹੁੰਦੀ ਹੈ। ਇਸ ਦੀ ਪੈਦਾਵਾਰੀ ਬਹੁਤੀ ਪਹਾੜੀ ਜ਼ਿਲਿਆਂ ਵਿੱਚ ਹੁੰਦੀ ਹੈ। ਉਹ ਲੋਕ ਇਸ ਨੂੰ ਆਪਣੀ ਬੋਲੀ ਵਿੱਚ ਕੁਕੜੀ ਆਖਦੇ ਹਨ।

**ਬਾਜਰਾ-ਜੁਆਰ**–ਜੁਆਰ ਖ਼ਾਸ ਕਰਕੇ ਚਾਰੇ ਵਾਸਤੇ ਬੀਜੀ ਜਾਂਦੀ ਹੈ। ਕਈ ਥਾਈਂ ਖਾਂਦੇ ਵੀ ਨੇ; ਪਰ ਇਸ ਦੀ ਰੋਟੀ ਬੜੀ ਸਖ਼ਤ ਹੁੰਦੀ ਹੈ। ਬੂਟੇ ਇਨ੍ਹਾਂ ਦੇ ਪੰਜ ਛੇ ਫੁਟ ਦੇ ਲਗ ਭਗ ਉੱਚੇ ਹੁੰਦੇ ਹਨ ਅਤੇ ਉਨ੍ਹਾਂ ਦੇ ਸਿਰਿਆਂ ਉੱਤੇ ਲੰਮੇ ਲੰਮੇ ਦਾਣਿਆਂ ਦੇ ਗੁੱਛੇ ਹੁੰਦੇ ਹਨ। ਜਿਸ ਵੇਲੇ ਫ਼ਸਲ ਪੱਕ ਜਾਂਦੀ ਹੈ ਤਾਂ ਜ਼ਿਮੀਦਾਰ ਉਨ੍ਹਾਂ ਨੂੰ ਹੱਥਾਂ ਨਾਲ ਅਲਗ ਕਰ ਲੈਂਦੇ ਹਨ ਅਤੇ ਕੁੱਟਕੇ ਦਾਣੇ ਵੱਖਰੇ

ਕਰ ਲੈਂਦੇ ਨੇ। ਇਹ ਫ਼ਸਲਾਂ ਖਾਸ਼ ਕਰਕੇ ਖੁਸ਼ਕ ਇਲਾ-ਕਿਆਂ ਵਿੱਚ ਹੁੰਦੀਆਂ ਹਨ। ਇਸ ਕਰਕੇ ਬਾਜਰਾ ਤਾਂ ਹਿਸਾਰ, ਗੁੜਗਾਂਵਾਂ, ਰੁਹਤਕ ਅਤੇ ਜੇਹਲਮ, ਗੁਜਰਾਤ, ਰਾਉਲਪਿੰਡੀ ਤੇ ਮੀਆਂ ਵਾਲੀ ਵਿੱਚ ਅਤੇ ਜੁਆਰ ਰੁਹਤਕ, ਕਰਨਾਲ, ਹਿਸਾਰ, ਫ਼ਿਰੋਜ਼ ਪੁਰ, ਮੁਲਤਾਨ, ਝੰਗ, ਗੁਜਰਾਤ ਤੇ ਡੇਰਾ ਗ਼ਾਜ਼ੀ ਖ਼ਾਂ ਵਿੱਚ ਬੀਜੀ ਜਾਂਦੀ ਹੈ। ਇਹ ਸਭ ਸੌਣੀ ਦੀਆਂ ਫ਼ਸਲਾਂ ਹਨ।

**ਤੇਲ ਦੇ ਬੀ**–ਕਣਕ ਦੇ ਪਿੱਛੋਂ ਤੋਰੀਆ ਅਤੇ ਸਰ੍ਹੋਂ ਦੀਆਂ ਫ਼ਸਲਾਂ ਸਾਡੇ ਸੂਬੇ ਵਿੱਚ ਬਹੁਤ ਹੁੰਦੀਆਂ ਹਨ; ਕਿਉਂ ਜੋ ਇੱਕ ਤਾਂ ਇਨ੍ਹਾਂ ਦੇ ਵੇਚਣ ਨਾਲ ਨਫ਼ਾ ਬਹੁਤ ਹੁੰਦਾ ਹੈ; ਦੂਜੇ ਅਜੇਹੀਆਂ ਕੰਮ ਦੀਆਂ ਚੀਜ਼ਾਂ ਹਨ ਕਿ ਇਨ੍ਹਾਂ ਬਾਝੋਂ ਸਾਡੀ ਸਰਦੀ ਨਹੀਂ। ਇਸ ਕਰਕੇ ਹਰ ਥਾਂ ਬੀਜੀਆਂ ਜਾਂਦੀਆਂ ਹਨ। ਹਰ ਮਨੁੱਖ ਨੂੰ ਤੇਲ ਦੀ ਲੋੜ ਪੈਂਦੀ ਹੈ। ਰਾਤੀਂ ਦੀਵੇ ਬਾਲਦੇ ਹਨ, ਪਿੰਡੇ ਉੱਤੇ ਮਲਦੇ ਹਨ, ਸਲੂਣੇ ਵਿੱਚ ਪਾਉਂਦੇ ਹਨ, ਸਾਗ ਖਾਂਦੇ ਹਨ। ਇੱਸੇ ਕਰਕੇ ਜ਼ਿਮੀਦਾਰ ਤਕੜੇ ਤੇ ਨਰੋਏ ਰਹਿੰਦੇ ਹਨ। ਤੇਲ ਕੱਢਣ ਪਿੱਛੋਂ ਜੇਹੜੀ ਖਲ ਬਚ ਰਹਿੰਦੀ ਹੈ, ਓਹ ਗਾਈਆਂ ਮਹੀਆਂ ਨੂੰ ਖੁਆਉਂਦੇ ਹਨ, ਜਿਸ ਤੋਂ ਦੁੱਧ ਤੇ ਮੱਖਣ ਵਧੇਰਾ ਹੁੰਦਾ ਨੂੰ। ਤਿਲਾਂ ਦਾ ਤੇਲ ਗਰਮ ਹੁੰਦਾ ਹੈ। ਸੱਟ ਲੱਗਣ ਤੇ ਇਹ ਦੀ ਮਾਲਸ਼ ਕਰਦੇ ਨੇ, ਸਾਬਣ ਵਿੱਚ ਪਾਉਂਦੇ ਨੇ ਅਤੇ ਜੋ ਮੈਲ ਕੁਚੈਲ ਬਚ ਰਹਿੰਦੀ ਹੈ. ਉਸ ਤੋਂ ਮੋਮ ਬੱਤੀਆਂ ਤਿਆਰ ਕੀਤੀਆਂ ਜਾਂਦੀਆਂ ਹਨ।

ਤੋਰੀਆ ਸਤੰਬਰ ਦੇ ਮਹੀਨੇ ਬੀਜਿਆ ਜਾਂਦਾ ਹੈ ਅਤੇ ਨਵੰਬਰ ਵਿੱਚ ਵੱਢ ਲਿਆ ਜਾਂਦਾ ਹੈ; ਪਰ ਸਰ੍ਹੋਂ ਦੀ ਫ਼ਸਲ ਅੱਸੂ ਕਤਕ ( ਅਕਤੂਬਰ ਨਵੰਬਰ ) ਵਿੱਚ ਬੀਜਕੇ ਚੇਤਰ ਵਿੱਚ ਵੱਢਦੇ ਹਨ। ਇਨ੍ਹਾਂ ਦੇ ਬੀਜ ਆਪੋ ਵਿੱਚ ਐਂਨੇ ਮਿਲਦੇ ਹਨ ਕਿ ਉਨ੍ਹਾਂ ਨੂੰ ਪਛਾਨਣਾਂ ਔਖਾ ਹੈ, ਪਰ ਸਰ੍ਹੋਂ ਦੇ ਦਾਣੇ ਕੁਝ ਕੁਝ ਲਾਲੀ ਦੀ ਭਾਹ ਮਾਰਦੇ ਹਨ। ਇਨ੍ਹਾਂ ਦੇ ਬੂਟਿਆਂ ਵਿੱਚ ਫਲੀਆਂ ਬਹੁਤ ਲਗਦੀਆਂ ਹਨ, ਜਿਨ੍ਹਾਂ ਵਿੱਚ ਕਈ ਕਈ ਦਾਣੇ ਹੁੰਦੇ ਹੈਨ। ਫ਼ਸਲ ਪੱਕ ਜਾਂਦੀ ਹੈ, ਤਾਂ ਉਨ੍ਹਾਂ ਨੂੰ ਇਕੱਠਾ ਕਰ ਲੈਂਦੇ ਹਨ ਅਤੇ ਦੋ ਚਹੁੰ ਦਿਨਾਂ ਮਗਰੋਂ ਗਾਹਕੇ ਅਨਾਜ ਉਡਾ ਲਿਆ ਜਾਂਦਾ ਹੈ। ਐਥੇ ਤੋਂ ਵੱਧ ਤੋਰੀਆ ਤੇ ਸਰ੍ਹੋਂ ਬਾਹਰ ਭੇਜੀ ਜਾਂਦੀ ਹੈ।

## ਪ੍ਰਸ਼ਨ

( ੧ ) ਹੇਠਲੀਆਂ ਜਿਨਸਾਂ ਲਈ ਕਿਸ ਕਿਸ ਤਰ੍ਹਾਂ ਦੀ ਆਬ ਹਵਾ ਲੋੜੀਂਦੀ ਹੈ ਅਤੇ ਕਿੱਥੇ ਕਿੱਥੇ ਇਹ ਵੱਧ ਪੈਦਾ ਹੁੰਦੀਆਂ ਹਨ:-

ਕਣਕ, ਗੰਨਾ, ਚੌਲ ਅਤੇ ਮਕਈ

( ੨ ) ਛੋਲੇ, ਤੇਲ ਦੇ ਬੀ ਅਤੇ ਜੌਂ ਕਿਸ ਕਿਸ ਕੰਮ ਆਉਂਦੇ ਹਨ ਅਤੇ ਕਿਨ੍ਹਾਂ ਕਿਨ੍ਹਾਂ ਜ਼ਿਲਿਆਂ ਵਿੱਚ ਇਹ ਬਹੁਤੇ ਹੁੰਦੇ ਹਨ!

( ੩ ) ਕਿਰਸਾਣ ਆਪਣੇ ਖਾਣ ਵਾਸਤੇ ਅਤੇ ਡੰਗਰਾਂ ਦੇ ਚਾਰੇ ਲਈ ਕੀ ਕੀ ਜਿਨਸਾਂ ਬੀਜਦੇ ਹਨ ਅਤੇ ਉਹ ਕਿੱਥੇ ਕਿੱਥੇ ਹੁੰਦੀਆਂ ਹਨ ?

( ੪ ) ਸਾਡੇ ਸੂਬੇ ਵਿੱਚ ਹਾੜ੍ਹੀ ਦੇ ਮੌਕੇ ਤੇ ਕੇਹੜੀਆਂ ਕੇਹੜੀਆਂ ਜਿਨਸਾਂ ਬੀਜੀਆਂ ਜਾਂਦੀਆਂ ਹਨ ਤੇ ਸੌਣੀ ਦੇ ਮੌਕੇ ਤੇ ਕੇਹੜੀਆਂ ਕੇਹੜੀਆਂ ? ਆਪਣੇ ਪਿੰਡ ਦੀਆਂ ਫ਼ਸਲਾਂ ਨੂੰ ਵੇਖਕੇ ਪਤਾ ਲਾਓ।

( ੫ ) ਤੁਹਾਡਾ ਵੱਡਾ ਭਰਾ ਵਾਹੀ ਲਈ ਬਹੁਤ ਸਾਰੀ ਜ਼ਮੀਨ ਮੁੱਲ ਲੈਣੀ ਚਾਹੁੰਦਾ ਹੈ। ਉਸ ਨੂੰ ਦੱਸੋ ਕਿ ਉਹ ਕਿੱਥੇ ਜ਼ਮੀਨ ਖ਼ਰੀਦ, ਉਸ ਵਿੱਚ ਕੀ ਕੀ ਬੀਜੇ ਅਤੇ ਪੈਦਾਵਾਰ ਨੂੰ ਕਿੱਥੇ ਕਿੱਥੇ ਵੇਚੇ ?

## ( ੨ ) ਭਾਜੀ ਤਰਕਾਰੀ ਤੇ ਫਲ

**ਆਲੂ**—ਰੋਟੀ ਨਾਲ ਸਲੂਣੇ ਦੀ ਵੀ ਲੋੜ ਪੈਂਦੀ ਹੈ। ਬਹੁਤ ਕਰਕੇ ਜਿਮੀਦ ਰ ਮਾਂਹ, ਮੋਠ, ਮਸਰ ਅਤੇ ਛੋਲਿਆਂ ਦੀਆਂ ਦਾਲਾਂ ਖਾਣ ਵਾਸਤੇ ਇਹ ਅਨਾਜ ਬੀਜਦੇ ਹਨ। ਕੁਝ ਚਿਰ ਤੋਂ ਸਾਡੇ ਸੂਬੇ ਵਿੱਚ ਆਲੂਆਂ ਦੀ ਫ਼ਸਲ ਵਿੱਚ ਬੜਾ ਵਾਧਾ ਪਿਆ ਹੁੰਦਾ ਹੈ। ਆਲੂ ਅਸਲ ਵਿੱਚ ਸਾਡੇ ਮੁਲਖ ਦੀ ਪੈਦਾਵਾਰ ਨਹੀਂ। ਅਕਬਰ ਪਾਤਸ਼ਾਹ ਦੇ ਵੇਲੇ ਕੁਝ ਪਾਦਰੀ ਤਮਾਕੂ ਅਤੇ ਆਲੂ ਹਿੰਦੁਸਤਾਨ ਵਿੱਚ ਲਿਆਏ ਸਨ। ਉਸ ਵਲੇ ਤੋਂ ਇਹ ਦੋਵੇਂ ਚੀਜ਼ਾਂ ਇੱਥੇ ਬੀਜੀਆਂ ਜਾ ਰਹੀਆਂ ਹਨ ਤੇ ਹੁਣ ਦੇਸੀ ਕਹਾਉਂਦੀਆਂ ਹਨ। ਆਲੂਆਂ ਦੀਆਂ ਦੋ ਵੱਡੀਆਂ ਕਿਸਮਾਂ ਮਸ਼ਹੂਰ ਹੈਨ:—ਇੱਕ ਦੇਸੀ, ਦੂਜੀ ਪਹਾੜੀ। ਦੇਸੀ ਆਲੂ ਤਾਂ ਵਰ੍ਹੇ ਵਿੱਚ ਦੋ ਵੇਰੀ ਅਕਤੂਬਰ ਤੇ ਜਨਵਰੀ—ਫ਼ਰਵਰੀ ਵਿੱਚ ਅਤੇ ਪਹਾੜੀ

ਅਪ੍ਰੈਲ-ਮਈ ਵਿੱਚ ਲਾਏ ਜਾਂਦੇ ਹਨ। ਸਰਕਾਰ ਸ਼ਿਮਲੇ ਦੇ ਪਹਾੜੀ ਇਲਾਕਿਆਂ ਵਿੱਚ ਵਲੈਤੀ ਆਲੂਆਂ ਦੀ ਖੇਤੀ ਕਰਾਉਣ ਲਗ ਪਈ ਹੈ। ਇਨ੍ਹਾਂ ਦੀ ਪੈਦਾਵਾਰੀ ਦੇਸੀ ਫ਼ਸਲ ਤੋਂ ਡੇਢ੍ਹ ਗੁਣੀ ਵੱਧ ਹੁੰਦੀ ਹੈ।

**ਹਰਵਾਂਹ ਜਾਂ ਰੌਂਗ**--ਇਨ੍ਹਾਂ ਦੀਆਂ ਫਲੀਆਂ ਹੁੰਦੀਆਂ ਹਨ, ਜਿਨ੍ਹਾਂ ਵਿੱਚ ਦਾਣੇ ਲਗਦੇ ਹਨ। ਇਨ੍ਹਾਂ ਨੂੰ ਬਰਸਾਤ ਦੀ ਰੁੱਤ ਦੇ ਸ਼ੁਰੂ ਵਿੱਚ ਅਰਥਾਤ ਜੂਨ ਦੇ ਮਹੀਨੇ ਬੀਜਦੇ ਹਨ।

## ਕਚਾਲੂ--ਅਰਵੀ--ਸ਼ਕਰਕੰਦੀ--ਹਲਦੀ--

ਇਨ੍ਹਾਂ ਦੀਆਂ ਫ਼ਸਲਾਂ ਪਹਾੜ ਦੀ ਕੰਢੀ ਦੇ ਜ਼ਿਲਿਆਂ ਗੁਰਦਾਸਪੁਰ, ਅੰਬਾਲਾ, ਕਾਂਗੜਾ ਆਦਿਕ ਵਿੱਚ ਬਹੁਤ ਹੁੰਦੀਆਂ ਹਨ। ਇਨ੍ਹਾਂ ਵਿੱਚੋਂ ਕਚਾਲੂ ਅਤੇ ਅਰਵੀ ਦਾ ਬੀਜ ਤਾਂ ਮਾਰਚ-ਅਪ੍ਰੈਲ ਦੇ ਮਹੀਨੇ ਵਿੱਚ ਹਲ ਦੀਆਂ ਕਤਾਰਾਂ ਵਿੱਚ ਲਾ ਦੇਂਦੇ ਹਨ ਅਤੇ ਸ਼ਕਰਕੰਦੀ ਦੀ ਬੇਲ ਦੇ ਇਕ ਇਕ ਗਿੱਠ ਦੇ ਟੋਟੇ ਕਰਕੇ ਉਸ ਦੇ ਦੋਵੇਂ ਸਿਰੇ ਖੇਤ ਵਿੱਚ ਦੱਬ ਦਿੰਦੇ ਹਨ। ਪੰਜਾਂ ਛੇਆਂ ਮਹੀਨਿਆਂ ਵਿੱਚ ਇਨ੍ਹਾਂ ਦੀ ਫ਼ਸਲ ਤਿਆਰ ਹੋ ਜਾਂਦੀ ਹੈ। ਜਿਮੀਦਾਰ ਇਨ੍ਹਾਂ ਨੂੰ ਪੈਲੀਆਂ ਵਿੱਚੋਂ ਪੁੱਟਕੇ ਜਮ੍ਹਾ ਕਰ ਲੈਂਦੇ ਨੇ ਅਤੇ ਉਬਾਲਕੇ ਯਾ ਭੁੰਨਕੇ ਖਾਂਦੇ ਨੇ। ਹਲਦੀ ਵੀ ਇਨ੍ਹਾਂ ਹੀ ਮਹੀਨਿਆਂ ਵਿੱਚ ਬੀਜਦੇ ਹਨ; ਪਰ ਇਸ ਦੀ ਫ਼ਸਲ ਨੌਂ ਦਸ ਮਹੀਨੇ ਮਗਰੋਂ ਪੱਕਕੇ ਤਿਆਰ ਹੁੰਦੀ ਹੈ। ਇਸ ਨੂੰ ਮਸਾਲੇ ਦੇ ਢਾਲ

ਸਲੂਣੇ ਵਿੱਚ ਪਾਉਂਦੇ ਹਨ, ਜਿਸ ਨਾਲ ਸਲੂਣੇ ਦਾ ਰੰਗ ਸੋਹਣਾ ਅਤੇ ਪੀਲਾ ਜਿਹਾ ਹੋ ਜਾਂਦਾ ਹੈ। ਇਸ ਤੋਂ ਛੁੱਟ ਹਰ ਪਿੰਡ ਤੇ ਕਸਬੇ ਵਿੱਚ ਅਰਾਈਂ ਸਿੱਲ੍ਹੀ ਧਰਤੀ ਵਿੱਚ ਭਾਂਤ ਭਾਂਤ ਦੀ ਭਾਜੀ ਤਰਕਾਰੀ, ਜਿਹਾ ਕਿ ਖੀਰੇ, ਕੱਦੂ, ਵਤਾਊਂ, ਤੋਰੀਆਂ, ਗੋਭੀ ਆਦਿਕ ਲਾਉਂਦੇ ਹਨ ਅਤੇ ਵੇਚਦੇ ਹਨ।

**ਸੇਉ ਤੇ ਨਾਖਾਂ**—ਇਹ ਫਲ ਠੰਢੀ ਆਬ ਹਵਾ ਪਸੰਦ ਕਰਦੇ ਹਨ ਅਤੇ ਇਨ੍ਹਾਂ ਵਾਸਤੇ ਚੋਖੀ ਬ੍ਰਖਾ ਲੋੜੀ ਦੀ ਹੈ। ਕਸ਼ਮੀਰ ਤੇ ਕੁੱਲੂ ਵਿੱਚ ਇਨ੍ਹਾਂ ਦੇ ਬਾਗ਼ ਬੜੇ ਮਸ਼ਹੂਰ ਹਨ। ਪੰਜਾਬ ਦੇ ਵਡਿਆਂ ਵਡਿਆਂ ਸ਼ਹਿਰਾਂ ਵਿੱਚ ਪੇਟੀਆਂ ਵਿੱਚ ਬੰਦ ਹੋਕੇ ਵਿਕਣ ਲਈ ਆਉਂਦੇ ਹਨ ਅਤੇ ਪੈਸੇ ਵਾਲੇ ਪ੍ਰਸ਼ਾਦ ਛਕਕੇ ਮਗਰੋਂ ਇਹ ਖਾਂਦੇ ਹਨ।

**ਅੰਗੂਰ-ਸਰਦਾ ਆਦਿਕ**—ਸਾਡੇ ਸੂਬੇ ਵਿੱਚ ਇਨ੍ਹਾਂ ਦੀ ਪੈਦਾਵਾਰ ਨਹੀਂ ਹੁੰਦੀ। ਇਹ ਚੀਜ਼ਾਂ ਕਾਬੁਲ ਤੇ ਬਲੋਚਿਸਤਾਨ ਤੋਂ ਆਉਂਦੀਆਂ ਹਨ ਅਤੇ ਵਡਿਆਂ ਵਡਿਆਂ ਸ਼ਹਿਰਾਂ ਵਿੱਚ ਵਿਕਦੀਆਂ ਹਨ। ਅੰਗੂਰ ਦੀ ਵੇਲ ਦੀਆਂ ਜੜਾਂ ਬੜੀਆਂ ਲੰਮੀਆਂ ਹੁੰਦੀਆਂ ਹਨ ਅਤੇ ਦੂਰੋਂ ਪਾਣੀ ਖਿੱਚਕੇ ਆਬ ਹਵਾ ਦੀ ਖੁਸ਼ਕੀ ਦਾ ਟਾਕਰਾ ਕਰਦੀਆਂ ਹਨ। ਇਸ ਦੇ ਪੱਕਣ ਲਈ ਗਰਮੀ ਦੀ ਲੋੜ ਹੈ; ਕਿਉਂ ਜੋ ਠੰਢ ਨਾਲ ਵੇਲਾਂ ਸੁੱਕ ਜਾਂਦੀਆਂ ਹਨ। ਅੰਗੂਰ ਕਈ ਕੰਮ ਆਉਂਦਾ ਹੈ। ਇੱਕ ਤਾਂ ਖਾਈਦਾ ਹੈ;

ਦੂਜੇ ਇਸ ਦੇ ਰਸ ਤੋਂ ਸ਼ਰਾਬ ਬਣਾਈ ਜਾਂਦੀ ਹੈ; ਤੀਜੇ ਇਹ ਨੂੰ ਸੁਕਾ ਕੇ ਸੌਗੀ ਤਿਆਰ ਕੀਤੀ ਜਾਂਦੀ ਹੈ।

**ਸੰਤਰੇ-ਕੇਲੇ**—ਇਹ ਦੋਵੇਂ ਅਜੇਹੀ ਆਬ ਹਵਾ ਚਾਹੁੰਦੇ ਹਨ, ਜੋ ਉਨ੍ਹਾਲ ਵਿੱਚ ਗਰਮ ਖੁਸ਼ਕ ਤੇ ਸਿਆਲ ਵਿੱਚ ਸਰਦ ਤਰ ਹੋਵੇ; ਕਿਉਂ ਜੋ ਇਨ੍ਹਾਂ ਦੇ ਪੱਕਣ ਲਈ ਗਰਮੀ ਦੀ ਲੋੜ ਹੈ। ਸਾਡੇ ਸੂਬੇ ਵਿੱਚ ਦੇਸੀ ਸੰਤਰਿਆਂ ਤੋਂ ਛੁੱਟ ਨਾਗਪੁਰ ਵੱਲੋਂ ਵੀ ਵਡੇ ਵਡੇ ਸੰਤਰੇ ਵਿਕਣ ਆਉਂਦੇ ਹਨ। ਖ਼ਾਸ ਗੁਜਰਾਂਵਾਲੇ ਵਿੱਚ ਮਾਲਟਾ ਟਾਪੂ ਤੋਂ ਨਰੰਗੀਆਂ ਦੀ ਪਨੀਰੀ ਲਿਆਕੇ ਲਾਈ ਗਈ ਹੈ।

**ਅੰਬ**—ਠੰਢੀ ਆਬ ਹਵਾ ਇਹਦੇ ਵਾਸਤੇ ਮਾੜੀ ਹੈ। ਪਹਾੜੀ ਇਲਾਕੇ ਵਿੱਚ ਬਹੁਤ ਹੁੰਦੇ ਹਨ। ਹੁਸ਼ਿਆਰਪੁਰ, ਜਲੰਧਰ ਦਾ ਦੁਆਬਾ ਅਤੇ ਜ਼ਿਲਾ ਗੁਰਦਾਸਪੁਰ, ਤਾਂ ਇਨ੍ਹਾਂ ਦਾ ਘ਼ਰ ਹੈ, ਜਿੱਥੇ ਲਗ ਭਗ ਆਨੇ ਸੈਂਕੜਾ ਵਿਕਦੇ ਹਨ। ਇਸ ਤੋਂ ਸਿਵਾ ਮੁਜ਼ੱਫਰਗੜ੍ਹ ਤੇ ਸ਼ੁਜਾਆਬਾਦ ਜ਼ਿਲਾ ਮੁਲਤਾਨ ਵਿੱਚ ਵੀ ਅੰਬ ਬਾਹਲੇ ਹੁੰਦੇ ਹਨ। ਬਨਾਰਸ ਦਾ ਲੰਗੜਾ, ਸਹਾਰਨਪੁਰ ਤੇ ਬੰਬਈ ਦੇ ਅੰਬ ਵਡੇ ਵਡੇ ਸ਼ਹਿਰਾਂ ਵਿੱਚ ਰੇਲ ਦੀ ਰਾਹੀਂ ਆ ਜਾਂਦੇ ਹਨ।

**ਖਜੂਰ**—ਖਜੂਰ ਦਾ ਬੂਟਾ ਗਰਮ ਖੁਸ਼ਕ ਮੁਲਖਾਂ ਵਿੱਚ ਬੜਾ ਫਲਦਾ ਹੈ। ਨਦੀ ਨਾਲੇ ਦੇ ਕੰਢੇ ਅਕਸਰ ਰੁੱਖਾਂ ਦੇ ਝੁੰਡ ਦਿਸਦੇ ਹਨ। ਇਕ ਇਕ ਰੁੱਖ ਤੋਂ ਕਈ ਕਈ ਸੇਰ ਖਜੂਰਾਂ ਲੱਭਦੀਆਂ ਹਨ। ਸਾਡੇ ਸੂਬੇ ਵਿੱਚ ਮੁਲਤਾਨ,

ਡੇਰਾ ਗ਼ਾਜ਼ੀ ਖ਼ਾਂ ਤੇ ਮੁਜ਼ੱਫਰਗੜ੍ਹ ਦੇ ਜ਼ਿਲਿਆਂ ਵਿੱਚ ਇਨ੍ਹਾਂ ਦੀ ਲਹਿਰ ਬਹਿਰ ਹੈ। ਹੁਣ ਸਰਕਾਰ ਨੇ ਬਸਰੇ ਤੋਂ ਨਵੀਂ ਭਾਂਤ ਦੇ ਬੂਟੇ ਮੰਗੁਆਕੇ ਇਨ੍ਹਾਂ ਇਲਾਕਿਆਂ ਵਿੱਚ ਲੁਆਏ ਹਨ, ਜਿਸ ਕਰਕੇ ਖਜੂਰ ਦੀ ਪੈਦਾਵਾਰੀ ਵਿੱਚ ਬੜਾ ਵੱਧਾ ਹੋਇਆ ਹੈ। ਇਸ ਦੀਆਂ ਤਾਰਾਂ ਤੋਂ ਰੱਸੀਆਂ ਬਣਦੀਆਂ ਹਨ ਅਤੇ ਪੱਤਰ ਮਹੀਆਂ ਨੂੰ ਖੁਆਉਣ ਦੇ ਕੰਮ ਆਉਂਦੇ ਹਨ।

**ਬੇਰ**--ਬੇਰ ਦਾ ਬੂਟਾ ਪਹਾੜ ਦੀ ਕੰਢੀ ਵਿੱਚ ਅਤੇ ਮਦਾਨੀ ਇਲਾਕੇ ਵਿਚ ਮਿਲਦਾ ਹੈ। ਪਹਾੜੀਏ ਇਸ ਦੀ ਚੂਰੀ ਬਣਾਉਂਦੇ ਹਨ ਤੇ ਸੁਗਾਤ ਵਜੋਂ ਆਪਣਿਆਂ ਸਾਕਾਂ ਨੂੰ ਭੇਜਦੇ ਹਨ। ਵਡੇ ਵਡੇ ਸ਼ਹਿਰਾਂ ਵਿਚ ਕਾਸਗੰਜ ਆਗਰੇ ਦੇ ਇਲਾਕੇ ਤੋਂ ਬੇਰ ਵਿਕਣ ਲਈ ਆਉਂਦੇ ਹਨ। ਇਨ੍ਹਾਂ ਤੋਂ ਛੁੱਟ ਆੜੂ, ਜੰਮੂ, ਅਮਰੂਤ ਆਦਿਕ ਦੇ ਬੂਟੇ ਪਹਾੜੀ ਹਿੱਸੇ ਵਿੱਚ ਮਿਲਦੇ ਹਨ।

**ਹਦਵਾਣੇ ਤੇ ਖਰਬੂਜੇ**--ਹਦਵਾਣੇ ( ਤਰਬੂਜ ) ਤੇ ਖਰਬੂਜੇ ਬਹੁਤ ਕਰਕੇ ਰੇਤਲਿਆਂ ਇਲਾਕਿਆਂ ਵਿੱਚ ਦਰਿਆ ਦੇ ਕੰਢੇ ਯਾ ਖੇਤਾਂ ਵਿੱਚ ਹੁੰਦੇ ਹਨ। ਹਿਸਾਰ, ਬਹਾਉਲਪੁਰ, ਫ਼ਿਰੋਜ਼ਪੁਰ ਅਤੇ ਪਸ਼ੌਰ ਦੇ ਇਲਾਕਿਆਂ ਵਿੱਚ ਤਰਬੂਜ਼ ਬਹੁਤ ਭਾਰਾ ਹੁੰਦਾ ਹੈ। ਪੂਰਬੀ ਹਿੱਸੇ ਵਿੱਚ ਇਨ੍ਹਾਂ ਨੂੰ ਮਤੀਰੇ ਆਖਦੇ ਹਨ। ਖਰਬੂਜੇ ਅਮ੍ਰਿਤਸਰ ਦੇ ਚਮਿਆਰੀ ਪਿੰਡ ਦੇ ਬਹੁਤ ਮਸ਼ਹੂਰ ਹਨ। ਲਹੌਰ ਤੇ

ਅਮ੍ਰਿਤਸਰ ਵਿੱਚ ਲਖਨਊ ਵੱਲੋਂ ਬਹੁਤ ਖਰਬੂਜ਼ੇ ਆਉਂਦੇ ਹਨ।

## ਪ੍ਰਸ਼ਨ

(੧) ਤੁਹਾਡੇ ਪਿੰਡ ਜਾਂ ਕਸਬੇ ਵਿੱਚ ਕੇਹੜੀਆਂ ਕੇਹੜੀਆਂ ਭਾਜੀਆਂ ਤਰਕਾਰੀਆਂ ਹੁੰਦੀਆਂ ਨੇ ? ਨਕਸ਼ਾ ਬਣਾਕੇ ਦੱਸੋ ਕਿ ਹੇਠਲੀਆਂ ਜਿਨਸਾਂ ਤੇ ਭਾਜੀਆਂ ਕਦ ਬੀਜੀਆਂ ਜਾਂਦੀਆਂ ਹਨ ਅਤੇ ਕਿਸ ਮਹੀਨੇ ਵਿੱਚ ਵੱਢੀਆਂ ਜਾਂਦੀਆਂ ਹਨ:-

ਕਣਕ-ਮਕਈ-ਚੌਲ-ਆਲੂ-ਹਰਵਾਂਹ-ਤੇਲ ਦੇ ਬੀਜ-ਖ਼ਰਬੂਜ਼ਾ

(੨) ਤੁਹਾਡੇ ਦੋਸਤ ਕਸ਼ਮੀਰ, ਕੁੱਲੂ, ਪਸ਼ੌਰ, ਕੋਇਟਾ, ਨਾਗਪੁਰ, ਹੁਸ਼ਿਆਰ ਪੁਰ ਤੇ ਮੁਲਤਾਨ ਰਹਿੰਦੇ ਹਨ। ਉਨ੍ਹਾਂ ਨੇ ਇੱਕ ਇੱਕ ਪਾਰਸਲ ਤੁਹਾਨੂੰ ਸੁਗਾਤਾਂ ਦਾ ਘੱਲਿਆ। ਖੋਲ੍ਹਣ ਤੋਂ ਪਹਿਲਾਂ ਦੱਸੋ ਕਿ ਕੇਹੜੀਆਂ ਕੇਹੜੀਆਂ ਚੀਜ਼ਾਂ ਆਈਆਂ ਹੋਣਗੀਆਂ ?

(੩) ਇੱਕ ਕਰੂੰਜੜੇ ਨੇ ਅੰਬਾਂ ਵਾਸਤੇ ਡੇਰਾ ਗ਼ਾਜ਼ੀ ਖ਼ਾਂ, ਸੇਉਆਂ ਲਈ ਬਠਿੰਡੇ. ਖਜੂਰ ਲਈ ਅੰਬਾਲੇ, ਅੰਗੂਰਾਂ ਲਈ ਬਹਾਉਲਪੁਰ ਅਤੇ ਆਲੂਆਂ ਲਈ ਮੀਆਂ ਵਾਲੀ ਦੇ ਆੜ੍ਹਤੀਆਂ ਨੂੰ ਚਿੱਠੀਆਂ ਲਿਖੀਆਂ। ਦੱਸੋ ਉਹ ਇਸ ਸੌਦੇ ਵਿੱਚ ਕੁਝ ਖੱਟੇਗਾ ਕਿ ਗੁਆਏਗਾ ? ਆਪਣੇ ਉੱਤਰ ਦਾ ਸਬਬ ਵੀ ਦੱਸੋ।

(੪) ਪਹਾੜੀ ਇਲਾਕੇ ਦੇ ਰਹਿਣ ਵਾਲੇ ਇਕ

ਕਿਰਸਾਣ ਨੇ ਆਪਣੀਆਂ ਪੈਲੀਆਂ ਵਿੱਚ ਆਲੂ ਸਤੰਬਰ ਮਹੀਨੇ ਦੇ ਛੇਕੜਵਿੱਚ ਬੀਜੇ। ਦੱਸੋ ਉਸ ਤੋਂ ਕੀ ਭੁੱਲ ਹੋਈ ?

( ੫ ) ਸ਼ਹਿਰ ਅਮ੍ਰਿਤਸਰ ਦੇ ਰਹਿਣ ਵਾਲੇ ਇਕ ਹਟਵਾਣੀਏ ਨੇ ਭਾਜੀ ਤਰਕਾਰੀ ਮੁੱਲ ਲੈਣ ਲਈ ਦਸੰਬਰ ਦੇ ਮਹੀਨੇ ਆਪਣੇ ਪੁੱਤਰ ਨੂੰ ਮੰਡੀ ਵਿੱਚ ਭੇਜਿਆ। ਦੱਸੋ ਉਹ ਕੀ ਕੀ ਭਾਜੀ ਖਰੀਦਕੇ ਲਿਆਵੇਗਾ ?

## (੩) ਮਾਸ ਅਤੇ ਸ਼ਿਕਾਰ

ਪੰਜਾਬ ਵਿੱਚ ਤਿੰਨ ਚੌਥਾਈ ਦੇ ਲਗ ਭਗ ਲੋਕ ਮਾਸ ਖਾਂਦੇ ਹਨ। ਬਾਜੇ ਆਦਮੀ ਤਾਂ ਇਸ ਦੇ ਇੰਨੇ ਪ੍ਰੇਮੀ ਹਨ ਕਿ ਇਸ ਦੇ ਬਿਨਾ ਉਨ੍ਹਾਂ ਨੂੰ ਰੋਟੀ ਹੀ ਨਹੀਂ ਭਾਉਂਦੀ। ਇਸ ਮਤਲਬ ਲਈ ਸੂਬੇ ਵਿੱਚ ਕਈ ਜਨੌਰ ਅਤੇ ਪੰਛੀ ਮਿਲਦੇ ਹਨ; ਪਰ ਇਨ੍ਹਾਂ ਦਾ ਮਾਸ ਅਕਸਰ ਮਹਿੰਗਾ ਪੈਂਦਾ ਹੈ। ਇਸ ਕਰਕੇ ਬਾਜ਼ੇ ਸ਼ੁਕੀਣ ਸਰਕਾਰ ਤੋਂ ਲਸੰਸ ਲੈਕੇ ਸਰਕਾਰੀ ਜੰਗਲਾਂ ਅਤੇ ਨਦੀਆਂ ਨਾਲਿਆਂ ਵਿੱਚ ਜਨੌਰਾਂ ਤੇ ਮੱਛੀਆਂ ਦਾ ਸ਼ਿਕਾਰ ਕਰਦੇ ਹਨ। ਸਰਕਾਰ ਨੇ ਇਨ੍ਹਾਂ ਦੀਆਂ ਨਸਲਾਂ ਦੇ ਵੱਧੇ ਤੇ ਰਾਖੀ ਲਈ ਕਈ ਤਰ੍ਹਾਂ ਦੇ ਕਨੂਨ ਬਣਾਏ ਹੋਏ ਹਨ। ਜੇ ਕੋਈ ਜਣਾ ਉਨ੍ਹਾਂ ਨੂੰ ਤੋੜਦਾ ਹੈ, ਤਾਂ ਉਸ ਤੇ ਮੁਕੱਦਮਾ ਚਲਾਇਆ ਜਾਂਦਾ ਹੈ ਅਤੇ ਅਦਾਲਤ ਤੋਂ ਕੈਦੇ ਮੂਜਬ ਡੰਡ ਮਿਲਦਾ ਹੈ।

**ਭੇਡਾ ਬਕਰੀਆਂ**--ਏਹ ਜਨੌਰ ਦੋ ਮਤਲਬਾਂ ਵਾਸਤੇ ਪਾਲੇ ਜਾਂਦੇ ਹਨ। ਇੱਕ ਤਾਂ ਇਨ੍ਹਾਂ ਤੋਂ ਉੱਨ ਤੇ ਖੱਲਾਂ

ਮਿਲਦੀਆਂ ਹਨ, ਦੂਜੇ ਇਨ੍ਹਾਂ ਦਾ ਮਾਸ ਖਾਂਦੇ ਹਨ। ਇਹ ਜ਼ਾਹਰ ਹੈ ਕਿ ਏਹ ਜਾਨਵਰ ਉਨ੍ਹਾਂ ਇਲਾਕਿਆਂ ਵਿੱਚ ਪਾਲੇ ਜਾ ਸਕਦੇ ਨੇ, ਜਿੱਥੇ ਆਬ ਹਵਾ ਖੁਸ਼ਕ ਹੋਵੇ ਅਤੇ ਵਾਹੀ ਕਰਨ ਦਾ ਕੁਝ ਫ਼ੈਦਾ ਨਾ ਹੋਵੇ। ਤਰ ਇਲਾਕਿਆਂ ਵਿੱਚ ਇਨ੍ਹਾਂ ਦੇ ਖੁਰ ਗਲ ਸੜ ਜਾਂਦੇ ਨੇ; ਇਸ ਕਰਕੇ ਪਹਾੜਾਂ ਦੀਆਂ ਸੁੱਕੀਆਂ ਢਾਲਾਂ ਤੇ ਇਨ੍ਹਾਂ ਦੇ ਇੱਜੜ ਦੇ ਇੱਜੜ ਨਜ਼ਰ ਆਉਂਦੇ ਨੇ। ਸ਼ਿਮਲਾ, ਕਾਂਗੜੇ ਦੀ ਵਾਦੀ, ਰਿਆਸਤ ਚੰਬਾ, ਸ਼ਿਵਾਲਕ ਪਹਾੜ ਦੀਆਂ ਢਾਲਾਂ ਅਤੇ ਸੂਬੇ ਦੇ ਉੱਤਰ-ਪੱਛਮੀ ਹਿੱਸੇ ਵਿੱਚ ਲੋਕ ਬਹੁਤ ਭੇਡ ਬਕਰੀਆਂ ਪਾਲਦੇ ਹਨ। ਮਦਾਨੀ ਹਿੱਸੇ ਵਿੱਚ ਜ਼ਿਲਾ ਹਿਸਾਰ, ਫ਼ਿਰੋਜ਼ਪੁਰ ਦੀ ਤਸੀਲ ਫ਼ਾਜ਼ਿਲਕਾ ਅਤੇ ਜ਼ੀਰੇ ਵਿੱਚ ਵੀ ਇਹ ਜਾਨਵਰ ਪਾਲੇ ਜਾਂਦੇ ਨੇ; ਪਰ ਇਨ੍ਹਾਂ ਦੀ ਉੱਨ ਘਟੀਆ ਹੁੰਦੀ ਹੈ ਅਤੇ ਇਸ ਤੋਂ ਮੋਟੇ ਮੋਟੇ ਕੰਬਲ ਤੇ ਭੂਰੇ ਤਿਆਰ ਕੀਤੇ ਜਾਂਦੇ ਨੇ।

**ਦੁੰਬਾ**--ਭੇਡ ਦੀ ਇੱਕ ਕਿਸਮ ਦੁੰਬਾ ਲੂਣ ਦੇ ਪਹਾੜ ਦੇ ਇਲਾਕੇ ਵਿੱਚ ਹੁੰਦੀ ਹੇ, ਇਸ ਦੀ ਪੂਛ ਦੇ ਪਿੱਛੇ ਇੱਕ ਚੱਕੀ ਜੇਹੀ ਹੁੰਦੀ ਹੈ, ਜਿਸ ਵਿੱਚ ਨਿਰੀ ਚਰਬੀ ਹੀ ਹੁੰਦੀ ਹੈ।

**ਕੁੱਕੜੀ-ਕੁਕੜੀ**-ਇਹ ਪਾਲਤੂ ਜਨੌਰ ਹਨ। ਆਮ ਤੌਰ ਤੇ ਪਿੰਡਾਂ ਵਿੱਚ ਬਹੁਤੇ ਪਾਲੇ ਜਾਂਦੇ ਹਨ ਅਤੇ ਮਾਸ ਤੋਂ ਸਿਵਾ ਉਨ੍ਹਾਂ ਤੋਂ ਆਂਡੇ ਵੀ ਲਏ ਜਾਂਦੇ ਹਨ। ਇਨ੍ਹਾਂ ਦੀ ਖਪਤ ਸ਼ਹਿਰਾਂ ਵਿੱਚ ਹੁੰਦੀ ਹੈ ਅਤੇ ਅੰਗ੍ਰੇਜ਼ ਤੇ ਅਮੀਰ

ਆਦਮੀ ਚਾਹਕੇ ਖਾਂਦੇ ਹਨ। ਕੁਝ ਚਿਰ ਤੋਂ ਸਰਕਾਰ ਨੇ ਇਨ੍ਹਾਂ ਦੀ ਨਸਲ ਦੇ ਵੱਧੇ ਵਾਸਤੇ ਕਈਆਂ ਥਾਂਵਾਂ ਤੇ ਖ਼ਾਸ ਖ਼ਾਸ ਮੁਰਗ਼ੀ ਖਾਨੇ ਖੋਲ੍ਹ ਦਿੱਤੇ ਹਨ, ਜਿੱਥੇ ਸਰਕਾਰੀ ਅਫ਼ਸਰ ਨਵਿਆਂ ਢੰਗਾਂ ਤੇ ਚੱਲਕੇ ਢੇਰ ਸਾਰੇ ਤਾਜੇ ਅਤੇ ਭਾਰੇ ਆਂਡੇ ਪੈਦਾ ਕਰਦੇ ਹਨ। ਇਨ੍ਹਾਂ ਦੀ ਦੇਖਾ ਦੇਖੀ ਹੁਣ ਹੋਰਨਾਂ ਲੋਕਾਂ ਨੇ ਭੀ ਕਈਆਂ ਸ਼ਹਿਰਾਂ ਵਿੱਚ ਮੁਰਗ਼ੀ ਖਾਨੇ ਬਣਾ ਲਏ ਹਨ।

**ਸ਼ਿਕਾਰ**—ਸਾਡੇ ਸੂਬੇ ਵਿੱਚ ਸੂਰ, ਹਰਣ, ਸਹਿਆ, ਪਾੜ੍ਹਾ, ਚੀਤਲ, ਨੀਲਗਊ ਪਹਾੜੀ ਇਲਾਕੇ ਦੇ ਜੰਗਲਾਂ, ਵਾਦੀਆਂ ਅਤੇ ਪਹਾੜਾਂ ਵਿੱਚ ਬਹੁਤ ਟੱਕਰਦੇ ਹਨ। ਇਨ੍ਹਾਂ ਜਾਨਵਰਾਂ ਤੋਂ ਸਿਵਾ ਗੁਲਦਾਰ ਹਰਨ ਸ਼ਿਵਾਲਕ ਪਹਾੜ ਦੀਆਂ ਝਾੜੀਆਂ, ਵਿੱਚ ਕਸਤੂਰੀ ਵਾਲਾ ਹਰਨ ਹਿਮਾਲਾ ਪਰਬਤ ਦੀਆਂ ਅੱਠ ਹਜ਼ਾਰ ਫੁਟ ਤੋਂ ਵੱਧ ਉਚਾਈਆਂ ਉੱਤੇ ਅਤੇ ਪਹਾੜੀ ਬਕਰਾ ਬੰਗੋ ਦੀਆਂ ਪਹਾੜੀਆਂ ਵਿੱਚ ਮਿਲਦੇ ਹਨ। ਤਿੱਤਰ, ਬਟੇਰੇ, ਉਕਾਬ, ਤਿਲੀਅਰ, ਮੁਰਗ਼ਾਬੀਆਂ, ਲਕ ਲਕ ਆਦਿਕ ਇਹ ਸਭ ਮੌਸਮੀ ਪਖੇਰੂ ਹਨ। ਸਿਆਲ ਵਿੱਚ ਦੇਸ ਵਿੱਚ ਆ ਜਾਂਦੇ ਨੇ ਤੇ ਉਨ੍ਹਾਲ ਲਗਦਿਆਂ ਪਹਾੜਾਂ ਨੂੰ ਚਲੇ ਜਾਂਦੇ ਨੇ। ਮੁਰਗ਼ਾਬੀਆਂ ਲਕ ਲਕ ਤੇ ਬਗਲੇ ਤਾਂ ਛੰਭਾਂ, ਤਲਾਵਾਂ ਤੇ ਨਦੀਆਂ ਨਾਲਿਆਂ ਦੇ ਕੰਢੇ ਆ ਜਾਂਦੇ ਹਨ ਅਤੇ ਤਿੱਤਰ, ਬਟੇਰੇ, ਤਿਲੀਅਰ ਆਦਿਕ ਪੈਲੀਆਂ ਯਾ ਝਾੜੀਆਂ ਵਿੱਚ ਬਹਿ ਜਾਂਦੇ ਹਨ। ਸ਼ਿਕਾਰੀ

ਲੋਕ ਬੰਦੂਕ ਜਾਂ ਜਾਲ ਨਾਲ ਇਨ੍ਹਾਂ ਦਾ ਸ਼ਿਕਾਰ ਕਰਦੇ ਹਨ ਅਤੇ ਇਨ੍ਹਾਂ ਦਾ ਸੁਆਦਲਾ ਮਾਸ ਖਾਂਦੇ ਹਨ।

**ਮੱਛੀਆਂ**–ਇਨ੍ਹਾਂ ਦੀਆਂ ਕਈ ਜਾਤਾਂ ਹਨ । ਸਭ ਤੋਂ ਚੰਗੀ ਕਿਸਮ ਦੀ ਮੱਛੀ ਠੰਢੇ ਪਾਣੀ ਵਿੱਚ ਮਿਲਦੀ ਹੈ ਅਤੇ ਅਜੇਹੇ ਥਾਂਵਾਂ ਵਿੱਚ ਆਂਡੇ ਦਿੰਦੀ ਹੈ, ਜਿੱਥੇ ਹਰ ਵੇਲੇ ਪਾਣੀ ਰਹੇ। ਇਸ ਕਰਕੇ ਪੰਜਾਬ ਦੇ ਸਾਰਿਆਂ ਦਰਿਆਵਾਂ ਵਿੱਚ ਬਹੁਤ ਮਿਲਦੀ ਹੈ। ਸਰਕਾਰ ਨੇ ਇਨ੍ਹਾਂ ਦੇ ਵੱਧੇ ਲਈ ਭਾਂਤ ਭਾਂਤ ਦੀਆਂ ਨਵੀਆਂ ਮੱਛੀਆਂ ਖ਼ਾਸ ਖ਼ਾਸ ਨਦੀਆਂ ਨਾਲਿਆਂ ਵਿੱਚ ਛੱਡੀਆਂ ਹੋਈਆਂ ਹਨ ਅਤੇ ਉਨ੍ਹਾਂ ਦੇ ਸ਼ਿਕਾਰ ਲਈ ਮੱਛੀਆਂ ਦੇ ਕਨੂਨ ਮੂਜਬ ਕਈ ਤਰ੍ਹਾਂ ਦੀਆਂ ਸ਼ਰਤਾਂ ਲਾ ਦਿੱਤੀਆਂ ਹਨ। ਸਰਕਾਰ ਦੀ ਆਗਿਆ ਬਿਨਾ ਕੋਈ ਆਦਮੀ ਨਾ ਤਾਂ ਕੁੰਡੀ ਨਾਲ, ਤੇ ਨਾ ਹੀ ਜਾਲ ਨਾਲ ਮੱਛੀਆਂ ਫੜ ਸਕਦਾ ਹੈ ।

## ਪ੍ਰਸ਼ਨ

( ੧ ) ਤੁਹਾਡਾ ਦੋਸਤ ਲਹੌਰ ਤੋਂ ਕਾਂਗੜੇ ਦੀ ਵਾਦੀ ਵਿੱਚ ਸ਼ਿਕਾਰ ਖੇਡਣ ਲਈ ਜਾਣਾ ਚਾਹੁੰਦਾ ਹੈ। ਕੀ ਉਹ ਆਪਣੀ ਮਰਜ਼ੀ ਨਾਲ ਸ਼ਿਕਾਰ ਖੇਡ ਸਕਦਾ ਹੈ ? ਅਤੇ ਕਿਸ ਤਰ੍ਹਾਂ ਦਾ ਸ਼ਿਕਾਰ ਉਹ ਨੂੰ ਮਿਲੇਗਾ ?

( ੨ ) ਭੇਡਾਂ ਬਕਰੀਆਂ ਕਿਉਂ ਪਾਲੀਆਂ ਜਾਂਦੀਆਂ ਹਨ ? ਸਾਡੇ ਸੂਬੇ ਵਿੱਚ ਉਹ ਕਿੱਥੇ ਕਿੱਥੇ ਮਿਲਦੀਆਂ ਹਨ ?

( ੩ ) ਇੱਕ ਬਕਰੀਆਂ ਦੇ ਸੁਦਾਗਰ ਨੇ ਆਪਣੇ ਇਕ

ਗੁਮਾਸ਼ਤੇ ਨੂੰ ਬਕਰੀਆਂ ਤੇ ਭੇਡਾਂ ਮੁਲ ਲਿਆਉਣ ਲਈ ਮੀਆਂ ਵਾਲੀ ਅਤੇ ਦੂਜੇ ਨੂੰ ਹੁਸ਼ਿਆਰਪੁਰ ਭੇਜਿਆ। ਦੱਸੋ ਦੋਹਾਂ ਸੌਦਿਆਂ ਵਿੱਚੋਂ ਕੇਹੜਾ ਲਾਹੇਵੰਦ ਸਾਬਤ ਹੋਵੇਗਾ ਤੇ ਕਿਉਂ ?

( ੪ ) ਇੱਕ ਨਵਾਕਿਫ ਆਦਮੀ ਨੇ ਰੇਲ ਦੇ ਅਸਟੇਸ਼ਨ ਤੋਂ ਦੂਰ ਰੇਤਲੇ ਅਲਾਕੇ ਵਿੱਚ ਮੁਰਗੀ ਖ਼ਾਨਾ ਬਣਾ ਦਿੱਤਾ। ਦੱਸੋ ਉਸ ਦਾ ਕੰਮ ਟੁਰ ਪਏਗਾ ਜਾਂ ਨਹੀਂ ?
ਦੋਹਾਂ ਹਾਲਤਾਂ ਵਿੱਚ ਸਬਬ ਦੱਸੋ।

( ੫ ) ਹੇਠਲੇ ਜਾਨਵਰਾਂ ਦਾ ਮਾਸ ਕਿੱਥੇ ਕਿੱਥੇ ਸਸਤਾ ਵਿਕ ਸਕਦਾ ਹੈ:–

ਦੁੰਬਾ, ਬਕਰੀ, ਮੱਛੀ,

## ( ੪ ) ਦੁੱਧ, ਦਹੀਂ, ਮੱਖਣ

ਕੇਹੜਾ ਅਜੇਹਾ ਮੁੰਡਾ ਜਾਂ ਕੁੜੀ ਹੋਵੇਗੀ ਕਿ ਦੁੱਧ ਦਾ ਭਰਿਆ ਹੋਇਆ ਕਟੋਰਾ ਹੋਵੇ ਤੇ ਪੀਣ ਨੂੰ ਜੀ ਨ ਕਰੇ। ਲੋਕ ਇਹਨੂੰ ਕਈ ਤਰ੍ਹਾਂ ਵਰਤਦੇ ਹਨ। ਮਿੱਠਾ ਪਾਕੇ ਪੀਂਦੇ ਹਨ, ਦਹੀਂ ਜਮਾਉਂਦੇ ਹਨ, ਪਨੀਰ ਬਣਾਉਂਦੇ ਹਨ, ਗੱਲ ਕੀਹ ਦੁੱਧ ਤੋਂ ਬਤੇਰੇ ਕੰਮ ਲੈਂਦੇ ਹਨ ਅਤੇ ਸਾਡੀ ਸਭ ਤੋਂ ਚੰਗੀ ਖੁਰਾਕ ਵੀ ਏਹੋ ਹੈ। ਇੱਸੇ ਕਰਕੇ ਸਾਰੇ ਸੂਬੇ ਵਿੱਚ ਦੁੱਧ ਤੇ ਘਿਉ ਵਾਸਤੇ ਗਊਆਂ ਮਹੀਆਂ ਅਤੇ ਬਕਰੀਆਂ ਪਾਲੀਆਂ ਜਾਂਦੀਆਂ ਹਨ। ਇਨ੍ਹਾਂ ਤੋਂ ਦੋ ਮਤਲਬ ਨਿਕਲਦੇ ਹਨ, ਇੱਕ ਤਾਂ ਜ਼ਿਮੀਦਾਰਾਂ ਨੂੰ ਮਿਹਨਤ ਮੁਸੱਕਤ ਮਗਰੋਂ ਦੁੱਧ ਤੇ ਘਿਉ ਪ੍ਰਾਪਤ ਹੋ ਜਾਂਦਾ ਹੈ; ਦੂਜੇ ਉਨ੍ਹਾਂ ਦੇ ਵਛਿਆਂ ਤੇ

ਝੋਟਿਆਂ ਨੂੰ ਹਲਾਂ ਵਿੱਚ ਜੋਂਦੇ ਨੇ। ਜੇ ਇਹ ਪਸ਼ੂ ਨ ਹੁੰਦੇ ਤਾਂ ਜਿਮੀਦਾਰਾਂ ਦਾ ਕੰਮ ਕਿੱਕੁਰ ਚਲਦਾ। ਇੱਸੇ ਵਾਸਤੇ ਅਖਾਣ ਪਾਉਂਦੇ ਨੇ ਕਿ 'ਧੰਨ ਗਊ ਦਾ ਜਾਇਆ, ਜਿਨ੍ਹ ਸਾਰਾ ਮਲਖ ਵਸਾਇਆ'। ਪਰ ਸਾਡੇ ਦੇਸ ਵਿੱਚ ਇਕ ਵੱਡਾ ਦੋਸ਼ ਇਹ ਹੈ ਕਿ ਡੰਗਰ ਛੋਟੇ ਕੱਦ ਦੇ ਹਨ ਅਤੇ ਦੁੱਧ ਘੱਟ ਦੇਂਦੇ ਹਨ, ਜਿਸ ਕਰਕੇ ਦੂਜਿਆਂ ਦੇਸਾਂ ਵਾਕਰ ਦੁੱਧ ਪਨੀਰ ਤੇ ਮੱਖਣ ਦੇ ਕਾਰਖ਼ਾਨੇ ਨਹੀਂ ਖੋਲ੍ਹੇ ਜਾ ਸਕਦੇ। ਸਰਕਾਰ ਨੇ ਪਿੰਡ ਪਿੰਡ ਵਿੱਚ ਡੰਗਰਾਂ ਦੀ ਨਸਲ ਦੇ ਵੱਧੇ ਲਈ ਵਧੀਆ ਨਸਲ ਦੇ ਸਾਂਢ ਛੱਡ ਛੱਡੇ ਨੇ ਜਿਨ੍ਹਾਂ ਕਰਕੇ ਹੁਣ ਕੁਝ ਲੋਕਾਂ ਦਾ ਧਿਆਨ ਇਸ ਪੱਸੇ ਹੋਣ ਲਗ ਪਿਆ ਹੈ।

**ਡੰਗਰ ਕਿੱਥੇ ਵੱਧ ਹੁੰਦੇ ਹਨ**–ਡੰਗਰ ਬਹੁਤੇ ਉਸ ਇਲਾਕੇ ਵਿੱਚ ਹੁੰਦੇ ਹਨ, ਜਿੱਥੇ ਮੀਂਹ ਖਹੁਤਾ ਨ ਪਏ; ਕਿਉਂ ਜੋ ਬਹੁਤੀ ਬਰਖਾ ਕਰਕੇ ਧਰਤੀ ਵਿੱਚੋਂ ਲੂਣ ਵਗ ਜਾਂਦਾ ਹੈ ਅਤੇ ਡੰਗਰ ਸਲੂਣੇ ਘਾਹ ਨੂੰ ਬਹੁਤ ਪਸੰਦ ਕਰਦੇ ਹਨ, ਇਸ ਕਰਕੇ ਹਿਸਾਰ ਸਾਹੀਵਾਲ ਜਿਲਾ ਮਿੰਟਗੁਮਰੀ ਧੰਨੀ ਦੇ ਇਲਾਕੇ ਜ਼ਿਲਾ ਜ਼ੇਹਲਮ ਅਤੇ ਕਰਨਾਲ ਦੇ ਖੁਸ਼ਕ ਇਲਾਕੇ ਵਿੱਚ ਵਧੀਆ ਨਸਲ ਦੇ ਡੰਗਰ ਮਿਲਦੇ ਹਨ; ਇਨ੍ਹਾਂ ਜ਼ਿਲਿਆਂ ਵਿੱਚੋਂ ਲੱਖਾਂ ਰੁਪਇਆਂ ਦਾ ਘੇਉ ਹਰ ਵਰ੍ਹੇ ਦਿਸੌਰ ਨੂੰ ਜਾਂਦਾ ਹੈ।

**ਪਹਾੜੀ ਹਿੱਸੇ ਦੇ ਡੰਗਰ**--ਇਸ ਇਲਾਕੇ ਵਿੱਚ ਇੱਕ ਤਾਂ ਖੇਤ ਨਿਕੇ ਨਿਕੇ ਤੇ ਪੌੜੀਆਂ ਵਾਂਗਰ ਹੁੰਦੇ ਹਨ,



ਨਕਸ਼ਾ ਪੰਜਾਬ
ਪਸ਼ੂ
ਕਸ਼ਮੀਰ
ਰਾਜਪੂਤਾਨਾ
ਆਗਰਾ ਤੇ
ਅਵਧ ਦੇ
ਮਿਲਵੇਂ ਸੂਬੇ
ਅਟਕ
ਮਰੀ
ਰਾਵਲਪਿੰਡੀ
ਬਲਦ ਗਾਂ
ਬਕਰੀ
ਗੁਜਰਾਤ
ਸਿਆਲਕੋਟ
ਭੇਡ
ਕਾਂਗੜਾ
ਹਿਰਨ
ਅੰਮ੍ਰਿਤਸਰ
ਲਾਇਲਪੁਰ
ਝੰਗ
ਊਠ
ਮੁਲਤਾਨ
ਬਹਾਵਲਪੁਰ
ਸ਼ਿਮਲਾ
ਪਾਨੀਪਤ
ਹਿਸਾਰ
ਘੋੜੇ
ਬਲਦ
ਦਿੱਲੀ

ਦੂਜੇ ਧਰਤੀ ਉੱਚੀ ਨੀਵੀਂ ਹੈ। ਇਸ ਕਰਕੇ ਡੰਗਰ ਮਧਰੇ ਕੱਦ ਦੇ ਹੁੰਦੇ ਹਨ। ਗਊਆਂ ਸਾਰੇ ਦਿਨ ਵਿੱਚ ਨਿਰਾ ਡੇੜ੍ਹ ਦੋ ਸੇਰ ਦੁੱਧ ਦੇਂਦੀਆਂ ਹਨ। ਦੇਸ ਵਿੱਚ ਇਹ ਡੰਗਰ ਕੰਮ ਨਹੀਂ ਦੇ ਸਕਦੇ।

ਮਦਾਨੀ ਹਿੱਸੇ ( ਦੇਸ ) ਦੇ ਡੰਗਰ—

**ਗਊ-(੧) ਧੰਨੀ ਜਾਂ ਪੋਠੋਹਾਰੀ ਗਊ**-ਚਕਵਾਲ ਤੇ ਤਲਾ ਗੰਗ ( ਜ਼ਿਲਾ ਜੇਹਲਮ ) ਰੌਲਪਿੰਡੀ ਤੇ ਅਟਕ ਦੀਆਂ ਗਊਆਂ ਬੜੇ ਚੰਗੇ ਬੱਚੇ ਦੇਂਦੀਆਂ ਹਨ। ਇਨ੍ਹਾਂ ਦਾ ਮੱਥਾ ਚੌੜਾ ਪਿਛਲਾ ਹਿੱਸਾ ਭਾਰਾ, ਸਰੀਰ ਹੌਲਾ ਅਤੇ ਖੱਲੜੀ ਨਰਮ ਤੇ ਨਾਜ਼ਕ ਹੁੰਦੀ ਹੈ।

**(੨) ਸਾਹੀਵਾਲ ਯਾ ਮਿੰਟਗੁਮਰੀ ਨਸਲ—**

ਇਸ ਨਸਲ ਦੀਆਂ ਗਊਆਂ ਦੁੱਧ ਬਹੁਤ ਦੇਂਦੀਆਂ ਹਨ; ਪਰ ਬਲਦ ਚੰਗੇ ਨਹੀਂ ਹੁੰਦੇ। ਇਹ ਬਹੁਤਾ ਮੁਲਤਾਨ ਦੀ ਕਮਿਸ਼ਨਰੀ ਵਿੱਚ ਕੰਮ ਦੇਂਦੇ ਹਨ। ਮੱਥਾ ਤੰਗ, ਮੂੰਹ ਲੰਬੂਤਰਾ ਅਤੇ ਪਿਛਲਾ ਹਿੱਸਾ ਭਾਰਾ ਹੁੰਦਾ ਹੈ।

**(੩) ਹਰਿਆਨਾ ਨਸਲ ਅਰਥਾਤ ਹਿਸਾਰ, ਰੋਹਤਕ ਕਰਨਾਲ ਦੀਆਂ ਗਊਆਂ**—ਇਨ੍ਹਾਂ ਦੇ ਥਣ ਲੰਮੇ ਤੇ ਬਾਕ ਹਲਕਾ ਹੁੰਦਾ ਹੈ ਅਤੇ ਦੁੱਧ ਘੱਟ ਦੇਂਦੀਆਂ ਹਨ, ਪਰ ਇਨ੍ਹਾਂ ਦੇ ਬਲਦ ਤਕੜੇ ਤੇ ਚਲਾਕ ਹੁੰਦੇ ਹੈਨ ਅਤੇ ਭਾਰਾ ਬੋਝ ਖਿੱਚਣ ਲਈ ਠੀਕ ਹਨ।

**ਮਹਿੰ**—ਇਸ ਦਾ ਦੁੱਧ ਗਊ ਨਾਲੋਂ ਗਾੜ੍ਹਾ ਹੁੰਦਾ ਹੈ ਅਤੇ ਉਸ ਵਿੱਚੋਂ ਮੱਖਣ ਬਾਹਲਾ ਨਿਕਲਦਾ ਹੈ। ਲੋਕ ਘਿਉ ਦੀ ਖ਼ਾਤਰ ਇਹਨੂੰ ਰੱਖਦੇ ਹਨ। ਇਹ ਬਹੁਤੀ ਗਰਮੀ ਨਹੀਂ ਸਹਾਰ ਸਕਦੀ। ਇਸ ਨੂੰ ਪਾਣੀ ਦੀ ਵਧੇਰੀ ਲੋੜ ਹੈ। ਇਸ ਕਰਕੇ ਨਹਿਰੀ ਜ਼ਿਲਿਆਂ ਜਿਹਾ ਕਿ ਲਾਇਲਪੁਰ, ਝੰਗ, ਸ਼ਾਹ ਪੁਰ, ਕਰਨਾਲ, ਅੰਬਾਲਾ, ਰੋਹਤਕ, ਅਮ੍ਰਿਤਸਰ ਲਹੌਰ, ਆਦਿਕ ਅਤੇ ਦਰਿਆਵਾਂ ਦੇ ਕੰਢੇ ਬਹੁਤੀਆਂ ਰੱਖੀਆਂ ਜਾਂਦੀਆਂ ਹਨ।

**ਊਠ**—ਇਹ ਜਾਨਵਰ ਅਸਲ ਵਿੱਚ ਭਾਰ ਢੋਣ ਦੇ ਕੰਮ ਆਉਂਦਾ ਹੈ ਅਤੇ ਰੇਤਲਾ ਥਾਂ ਇਸ ਦਾ ਘਰ ਹੈ। ਪੰਜਾਬ ਵਿੱਚ ਬਹਾਉਲ ਪੁਰ, ਮੁਲਤਾਨ, ਹਿਸਾਰ ਅਤੇ ਫ਼ਿਰੋਜ਼ਪੁਰ ਦੇ ਦੱਖਣੀ ਹਿੱਸੇ ਵਿੱਚ ਬਹੁਤ ਹੁੰਦਾ ਹੈ। ਲੋਕ ਊਂਠਣੀ ਦਾ ਦੁੱਧ ਚੋਂਦੇ ਨੇ ਅਤੇ ਉਸ ਵਿੱਚੋਂ ਘਿਉ ਕੱਢਦੇ ਹਨ। ਇੱਸੇ ਤਰ੍ਹਾਂ ਭੇਡਾਂ ਬਕਰੀਆਂ ਦੇ ਦੁੱਧ ਤੋਂ ਵੀ ਘਿਉ ਕੱਢਿਆ ਜਾਂਦਾ ਹੈ ਅਤੇ ਇਸ ਦਾ ਦੁੱਧ ਗ਼ਰੀਬ ਲੋਕ ਪੀਂਦੇ ਵੀ ਹਨ।

## ਪ੍ਰਸ਼ਨ

( ੧ ) ਲਹੌਰ ਵਿੱਚ ਇਕ ਆਦਮੀ ਨੇ ਨਖ਼ਾਲਸ ਘਿਉ ਦੀ ਹੱਟੀ ਖੋਲ੍ਹੀ ਹੈ। ਦੱਸੋ ਉਹ ਕਿੱਥੋਂ ਸਸਤਾ ਘਿਉ ਮੰਗਵਾਏ ?

( ੨ ) ਇੱਕ ਬਾਣੀਏ ਨੇ ਘਿਉ ਮੁੱਲ ਲੈਣ ਲਈ

ਬਹਾਉਲ ਪੁਰ ਦੇ ਆੜ੍ਹਤੀਆਂ ਨੂੰ ਚਿੱਠੀਆਂ ਲਿਖੀਆਂ। ਦੱਸੋ ਉਹਨੂੰ ਕਿਸ ਭਾ ਇਹ ਸੌਦਾ ਪਏਗਾ ?

( ੩ ) ਮੰਡੀ ਦੇ ਮੇਲੇ ਵਿੱਚ ਇੱਕ ਆਦਮੀ ਧੰਨੀ ਦੀ ਨਸਲ ਦੀ ਗਊ ਅਤੇ ਦੂਜਾ ਆਦਮੀ ਹਿਸਾਰ ਦਾ ਬੈਲ ਖ਼ਰੀਦਣਾ ਚਾਹੁੰਦਾ ਹੈ। ਦੋਹਾਂ ਨੂੰ ਇਨ੍ਹਾਂ ਪਸ਼ੂਆਂ ਦੀ ਪਛਾਣ ਨਹੀਂ। ਇਸ ਸੌਦੇ ਵਿੱਚ ਉਨ੍ਹਾਂ ਨੂੰ ਕਿਸ ਤਰ੍ਹਾਂ ਠੀਕ ਮੱਤ ਦਿਓਗੇ ?

( ੪ ) ਹੇਠਲੇ ਪਸ਼ੂ ਕਿੱਥੇ ਕਿੱਥੇ ਬਹੁਤੇ ਮਿਲਦੇ ਹਨ ? ਤੁਹਾਡੇ ਪਿੰਡ ਵਿੱਚ ਕਿਸ ਤਰ੍ਹਾਂ ਦੇ ਜਨੌਰ ਮਿਲਦੇ ਹਨ ? ਕਿਉਂ ?

ਊਠ, ਮੱਝਾਂ, ਗਊਆਂ, ਬਲਦ।

## ( ੫ ) ਖਾਣ ਪੀਣ ਦੀਆਂ ਹੋਰ ਚੀਜ਼ਾਂ

**ਗੰਨਾ**–ਬਾਲਕੋ! ਦੱਸੋ ਉਹ ਕੇਹੜੀ ਸ਼ੈ ਹੈ ਜਿਸ ਵਿੱਚ ਤਿੰਨ ਸੁਆਦ ਹਨ–ਅਗਲਾ ਹਿੱਸਾ ਤਾਂ ਡੋਢਾ ਫਿੱਕਾ, ਵਿਚਲਾ ਮਿੱਠਾ ਅਤੇ ਜੜ੍ਹ ਦਾ ਹਿੱਸਾ ਅੱਤ ਮਿੱਠਾ ? ਓਹੋ ! ਇਹ ਤਾਂ ਗੰਨਾ ਹੈ, ਜਿਸ ਦੀਆਂ ਗਨੇਰੀਆਂ ਸਿਆਲ ਵਿੱਚ ਵਿਕਦੀਆਂ ਰਹਿੰਦੀਆਂ ਹਨ ਅਤੇ ਕੀ ਬੱਚਾ ਕੀ ਜੁਆਨ, ਕੀ ਬੁੱਢਾ ਸਭ ਸੁਆਦ ਲੈ ਲੈ ਕੇ ਚੂਪਦੇ ਹਨ। ਇਸ ਨੂੰ ਚੇਤਰ ਦੇ ਮਹੀਨੇ ਅਰਥਾਤ ਮਾਰਚ ਵਿੱਚ ਬੀਜਦੇ ਹਨ ਅਤੇ ਦੁਸਹਿਰੇ ਦੇ ਲਾਗੇ ਇਸ ਦੀ ਫ਼ਸਲ ਤਿਆਰ ਹੋ ਜਾਂਦੀ ਹੈ। ਇਸ ਦੇ ਬੜੇ ਫ਼ੈਦੇ ਇਹ ਹਨ:–ਉੱਪਰਲਾ ਹਿੱਸਾ ਡੰਗਰਾਂ ਨੂੰ

ਪਾਉਂਦੇ ਹਨ, ਗੰਨਿਆਂ ਨੂੰ ਵੇਲਣੇ ਵਿੱਚ ਪੀੜਕੇ ਰਹੁ ਕੱਢਦੇ ਹਨ, ਜਿਸ ਤੋਂ ਰਾਬ, ਗੁੜ, ਸ਼ੱਕਰ, ਖੰਡ, ਸਿਰਕਾ ਬਣਦਾ ਹੈ। ਪੀੜਣ ਦੀ ਮਗਰੋਂ ਜੋ ਸੇਟ ਬਚ ਰਹਿੰਦਾ ਹੈ ਜ਼ਿਮੀਦਾਰ ਉਸ ਦੀ ਹਲਟ ਦੀ ਮਾਲ੍ਹ ਵੱਟਦੇ ਹਨ ਅਤੇ ਬਹਿਣ ਵਾਸਤੇ ਮੂੜ੍ਹੇ ਬਣਾਉਂਦੇ ਹਨ।

ਕਮਾਦ ਦੀ ਫ਼ਸਲ ਨਿਆਈਂ ਦੀ ਧਰਤੀ ਵਿੱਚ ਬਹੁਤ ਹੁੰਦੀ ਹੈ। ਇਸ ਦੇ ਬੂਟੇ ਲਈ ਗਰਮੀ ਤੇ ਪਾਣੀ ਦੀ ਬਹੁਤ ਲੋੜ ਹੈ। ਸਾਡੇ ਸੂਬੇ ਵਿੱਚ ਐਉਂ ਤਾਂ ਇਸ ਦੀ ਬਿਜਾਈ ਪਹਾੜ ਦੀ ਕੰਢੀ ਦੇ ਜ਼ਿਲਿਆਂ ਅਰਥਾਤ ਅੰਬਾਲੇ, ਹੁਸ਼ਿਆਰ ਪੁਰ, ਗੁਰਦਾਸਪੁਰ, ਤੇ ਸਿਆਲਕੋਟ ਅਤੇ ਲਾਇਲਪੁਰ ਦੇ ਸ਼ਹਿਰੀ ਇਲਾਕੇ ਵਿੱਚ ਥੋੜੀ ਬਹੁਤੀ ਹੁੰਦੀ ਹੈ, ਪਰ ਜਲੰਧਰ ਦੇ ਜ਼ਿਲੇ ਵਿੱਚ ਅਲਾਉਲਪੁਰ ਅਤੇ ਉਸ ਦੇ ਲਾਗੇ ਦਾ ਇਲਾਕਾ, ਰੋਹਤਕ ਦੇ ਜ਼ਿਲੇ ਵਿੱਚ ਸੋਣੀਪਤ ਦੇ ਆਸ ਪਾਸ ਦਾ ਦੇਸ ਅਤੇ ਗੁਰਦਾਸਪੁਰ ਦੇ ਜ਼ਿਲੇ ਵਿੱਚ ਧਾਰੀ ਵਾਲ ਦੇ ਚੁਫੇਰੇ ਪੰਜ ਪੰਜ ਮੀਲ ਤੀਕਰ ਦੀ ਧਰਤੀ ਵਿੱਚ ਤਾਂ ਕਮਾਦ ਹੀ ਕਮਾਦ ਹੁੰਦਾ ਹੈ। ਇਸ ਹਿੱਸੇ ਵਿੱਚ ਸਰਕਾਰ ਨੇ ਵਧੀਆ ਭਾਂਤ ਦਾ ਨਵਾਂ ਕਮਾਦ ਬਿਜਵਾਉਣ ਦਾ ਬੰਦੋਬਸਤ ਕੀਤਾ ਹੋਇਆ ਹੈ।

ਸਾਡੇ ਸੂਬੇ ਵਿੱਚ ਖੰਡ ਦੇ ਕਾਰਖ਼ਾਨੇ ਅਮ੍ਰਿਤਸਰ ਤੇ ਸੁਜਾਣਪੁਰ ਜ਼ਿਲਾ ਗੁਰਦਾਸ ਪੁਰ ਵਿੱਚ ਖੁੱਲ੍ਹੇ ਹੋਏ ਹਨ। ਸੁਜਾਨਪੁਰ ਦਾ ਕਾਰਖ਼ਾਨਾ ਅਪਰ ਬਾਰੀ ਦੁਆਬ ਨਹਿਰ ਦੇ ਕੰਢੇ ਹੈ ਅਤੇ ਨਹਿਰ ਦੇ ਪਾਣੀ ਦੇ ਜ਼ੋਰ ਨਾਲ ਚਲਦਾ ਹੈ;

ਪਰ ਇਨ੍ਹਾਂ ਦੋਹਾਂ ਕਾਰਖਾਨਿਆਂ ਦੀ ਖੰਡ ਸਾਡੇ ਸੂਬੇ ਵਾਸਤੇ ਕਾਫ਼ੀ ਨਹੀਂ, ਇਸੇ ਕਰਕੇ ਕਾਨ੍ਹਪੁਰ ਚੰਦੌਸੀ ਤੇ ਵਲੈਤੀ ਮੁਲਖਾਂ ਤੋਂ ਬਹੁਤ ਸਾਰੀ ਖੰਡ ਮੰਗਵਾਣੀ ਪੈਂਦੀ ਹੈ।

**ਚਾਹ**--ਅੰਗ੍ਰੇਜ਼ਾਂ ਦੇ ਆਉਣ ਤੋਂ ਪਹਿਲਾਂ ਸਾਡੇ ਸੂਬੇ ਵਿੱਚ ਚਾਹ ਪੀਣ ਦਾ ਬਹੁਤ ਘੱਟ ਰਵਾਜ ਸੀ; ਪਰ ਹੁਣ ਇਸ ਦੇ ਪੀਣ ਵਾਲਿਆਂ ਦੀ ਗਿਣਤੀ ਵਿੱਚ ਦਿਨੋਂ ਦਿਨ ਵੱਧਾ ਪਿਆ ਪੈਂਦਾ ਹੈ। ਇਸ ਦੇ ਬੂਟੇ ਦੀ ਬਿਜਾਈ ਪਹਾੜੀ ਇਲਾਕੇ ਵਿੱਚ ਹੋ ਸਕਦੀ ਹੈ। ਇੱਕ ਤਾਂ ਉੱਥੇ ਬਰਖਾ ਬਹੁਤ ਪੈਂਦੀ ਹੈ; ਦੂਜੇ ਮੀਂਹ ਇੱਧਰ ਪਿਆ, ਉੱਧਰ ਨਿਕਲ ਗਿਆ। ਜੇਕਰ ਪਾਣੀ ਖੇਤਾਂ ਵਿੱਚ ਖੜਾ ਰਹੇ, ਤਾਂ ਇਸ ਦੀਆਂ ਜੜਾਂ ਖਰਾਬ ਹੋ ਜਾਂਦੀਆਂ ਹਨ ਅਤੇ ਪੱਤੀਆਂ ਗਲ ਸੜ ਜਾਂਦੀਆਂ ਹਨ। ਇਸ ਕਰਕੇ ਕਾਂਗੜੇ ਦੀ ਵਾਦੀ ਵਿੱਚ ਪਾਲਮਪੁਰ ਤੇ ਉਸ ਦੇ ਆਸ ਪਾਸ ਚਾਹ ਦੇ ਕਈ ਬਗੀਚੇ ਹਨ। ਇਸ ਦਾ ਬੂਟਾ ਉਨ੍ਹਾਲ ਤੇ ਬਰਸਾਤ ਦੀ ਰੁੱਤੇ ਵਧਦਾ ਫੁੱਲਦਾ ਹੈ। ਮਾਲਕ ਇਨ੍ਹਾਂ ਸੱਜਰੀਆਂ ਪੱਤੀਆਂ ਨੂੰ ਤੋੜਨ ਵਾਸਤੇ ਕਈ ਮਜ਼ੂਰ ਨੌਕਰ ਰਖਦੇ ਹਨ। ਤੋੜਣ ਤੋਂ ਮਗਰੋਂ ਖ਼ਾਸ ਢੰਗ ਨਾਲ ਇਨ੍ਹਾਂ ਦੀ ਨਮੀ ਹਟਾਈ ਜਾਂਦੀ ਹੈ ਅਤੇ ਸੁੱਕੀਆਂ ਪੱਤੀਆਂ ਦੇ ਸਿਰਿਆਂ ਨੂੰ ਕਲਾਂ ਨਾਲ ਵਿੰਗਿਆਂ ਕੀਤਾ ਜਾਂਦਾ ਹੈ। ਓੜਕ ਛਾਨਣੀ ਨਾਲ ਛੋਟੀਆਂ ਵੱਡੀਆਂ ਪੱਤੀਆਂ ਨੂੰ ਅੱਡ ਅੱਡ ਕਰ ਲੈਂਦੇ ਨੇ ਅਤੇ ਛੋਟਿਆਂ ਛੋਟਿਆਂ ਡੱਬਿਆਂ ਵਿੱਚ ਬੰਦ ਕਰਕੇ ਵਡੇ ਵਡੇ ਸ਼ਹਿਰਾਂ ਵਿੱਚ ਭੇਜ ਦੇਂਦੇ ਨੇ। ਲੋਕ ਇਨ੍ਹਾਂ ਪੱਤੀਆਂ ਨੂੰ

ਪਾਣੀ ਵਿੱਚ ਉਬਾਲਦੇ ਹਨ ਤੇ ਦੁੱਧ ਅਰ ਖੰਡ ਪਾਕੇ ਪੀਂਦੇ ਹਨ। ਕਾਂਗੜੇ ਤੋਂ ਸਿਵਾ ਰਿਆਸਤ ਮੰਡੀ ਅਤੇ ਸਰਮੌਰ ਵਿੱਚ ਵੀ ਚਾਹ ਪੈਦਾ ਹੁੰਦੀ ਹੈ, ਪਰ ਇਹ ਕੁਝ ਬਹੁਤੀ ਮਸ਼ਹੂਰ ਨਹੀਂ ।

**ਤਮਾਕੂ**--ਤਮਾਕੂ ਸਾਡੇ ਦੇਸ ਦਾ ਬੂਟਾ ਨਹੀਂ । ਇਸ ਕਰਕੇ ਹਰੇਕ ਧਰਮ ਦਾ ਆਗੂ ਇਸ ਦਾ ਵਿਰੋਧੀ ਹੈ। ਤਿੰਨ ਸੌ ਵਰ੍ਹਿਆਂ ਤੋਂ ਕੁਝ ਵੱਧ ਹੋਏ ਜਦੋਂ ਕੁਝ ਪਾਦਰੀ ਇਹ ਬੂਟਾ ਆਪਣੇ ਨਾਲ ਹਿੰਦੁਸਤਾਨ ਵਿੱਚ ਲਿਆਏ। ਤਦ ਤੋਂ ਇਸ ਦੀ ਖੇਤੀ ਹੋ ਰਹੀ ਹੈ ਤੇ ਦਿਨੋਂ ਦਿਨ ਵਧ ਰਹੀ ਹੈ । ਜ਼ਿਮੀਂਦਾਰ ਤਾਂ ਬਹੁਤ ਸਾਰੇ ਤਮਾਕੂ ਦੇ ਬੰਦੇ ਬਣ ਚੁੱਕੇ ਹਨ। ਇਸ ਦੇ ਬੂਟੇ ਵਾਸਤੇ ਗਰਮ ਤੇ ਸਿੱਲ੍ਹੀ ਆਬ ਹਵਾ ਦੀ ਲੋੜ ਹੈ। ਸਾਡੇ ਪੰਜਾਬ ਵਿੱਚ ਲਾਇਲਪੁਰ, ਸਿਆਲ ਕੋਟ, ਝੰਗ; ਗੁਜਰਾਤ, ਸ਼ਾਹਪੁਰ, ਲਹੌਰ ਤੇ ਜਲੰਧਰ ਵਿੱਚ ਬਹੁਤ ਹੁੰਦਾ ਹੈ। ਇਸ ਦੇ ਸੁੱਕੇ ਪੱਤਰਾਂ ਤੋਂ ਚੁਰਟ ਬਣਾਉਂਦੇ ਹਨ; ਪਰ ਸਾਡੇ ਮੁਲਖ ਦਾ ਤਮਾਕੂ ਇਸ ਮਤਲਬ ਵਾਸਤੇ ਚੰਗਾ ਨਹੀਂ ।

**ਫ਼ੀਮ**—ਪੰਜਾਬ ਵਿੱਚ ਇਸ ਦੀ ਪੈਦਾਵਾਰੀ ਘੱਟ ਹੈ । ਇੱਥੇ ਸਭ ਤੋਂ ਵਧੀਆ ਕੁੱਲੂ ਅਤੇ ਜ਼ਿਲਾ ਸ਼ਾਹਪੁਰ ਦੀ ਫ਼ੀਮ ਹੈ । ਹਰ ਮਨੁੱਖ ਨੂੰ ਇਸ ਦੇ ਬੀਜਣ ਦਾ ਅਖ਼ਤਿਆਰ ਹੈ; ਪਰ ਹੋਰਨਾਂ ਚੀਜ਼ਾਂ ਨਾਲੋਂ ਇਸ ਦਾ ਮਸੂਲ ਵਧੇਰਾ ਹੈ । ਪੋਸਤ ਦੇ ਡੋਡਿਆਂ ਵਿੱਚੋਂ ਫੀਮ ਤੇ ਖਸ ਖਾਸ ਕੱਢੀ ਜਾਂਦੀ ਹੈ



ਚਾਹ ਦੀ ਪੱਤੀਆਂ ਤੋੜੀਆਂ ਜਾ ਰਹੀਆਂ ਹਨ ।



ਕਾਰੀਗਰ ਮੁਲਤਾਨ ਵਿੱਚ ਮਿੱਟੀ ਦਾ ਕੰਮ ਕਰ ਰਹੇ ਹਨ।

## ਪ੍ਰਸ਼ਨ

( ੧ ) ਤੁਹਾਡਾ ਦੋਸਤ ਚਾਹ ਦੀ ਪੈਦਾਵਾਰ ਲਈ ਮੁਜ਼ੱਫਰਗੜ੍ਹ ਦੇ ਜ਼ਿਲੇ ਵਿੱਚ ਜ਼ਮੀਨ ਲੈ ਬੈਠਾ। ਕੀ ਉਸ ਮਾਮਲੇ ਵਿੱਚ ਉਸ ਨੇ ਕੁਝ ਭੁੱਲ ਤਾਂ ਨਹੀਂ ਕੀਤੀ ? ਜੇ ਕੀਤੀ ਹੈ ਤਾਂ ਤੁਸੀ ਉਸ ਨੂੰ ਕਿਸ ਤਰ੍ਹਾਂ ਸਮਝਾਓਗੇ ?

( ੨ ) ਤੁਹਾਡੇ ਪਿੰਡ ਵਿੱਚ ਕਮਾਦ ਦੀ ਕੋਹੜੀ ਫ਼ਸਲ ਬੀਜੀ ਜਾਂਦੀ ਹੈ ? ਆਪਣੇ 'ਕੁਦਰਤ ਦੀ ਦੇਖ ਭਾਲ' ਦੇ ਸਬਕ ਦੀ ਮਦਤ ਨਾਲ ਦੱਸੋ ਕਿ ਇਹ ਫ਼ਸਲ ਕਦ ਬੀਜੀ ਜਾਂਦੀ ਹੈ ? ਕਦ ਵੱਢੀ ਜਾਂਦੀ ਹੈ ! ਅਤੇ ਗੁੜ ਅਰ ਸ਼ੱਕਰ ਕਿਸ ਤਰ੍ਹਾਂ ਬਣਾਈ ਜਾਂਦੀ, ਹੈ ?

( ੩ ) ਸਾਡੇ ਸੂਬੇ ਵਿੱਚ ਨਵੀਂ ਕਿਸਮ ਦੇ ਗੰਨੇ ਲਈ ਕੋਹੜੇ ਕੋਹੜੇ ਇਲਾਕੇ ਚੁਣੇ ਗਏ ਹਨ ? ਅਤੇ ਖੰਡ ਦੇ ਕਾਰ-ਖ਼ਾਨੇ ਕਿੱਥੇ ਕਿੱਥੇ ਹਨ ?

( ੪ ) ਚਾਹ ਤੇ ਤਮਾਕੂ ਦੀਆਂ ਫ਼ਸਲਾਂ ਕਿੱਥੇ ਕਿੱਥੇ ਹੁੰਦੀਆਂ ਹਨ ? ਇਨ੍ਹਾਂ ਦੇ ਫਲਣ ਫੁੱਲਣ ਲਈ ਕਿਨ੍ਹਾਂ ਗੱਲਾਂ ਦੀ ਲੋੜ ਹੈ

## ੯. ਸਾਡੀ ਪੁਸ਼ਾਕ

**ਪੁਸ਼ਾਕ**—ਖੁਰਾਕ ਦੇ ਮਗਰੋਂ ਮਨੁੱਖ ਨੂੰ ਪੁਸ਼ਾਕ ਦੀ ਲੋੜ ਪੈਂਦੀ ਹੈ। ਇਸ ਤੋਂ ਇੱਕ ਤਾਂ ਸਰੀਰ ਦੇ ਅੰਦਰਲੀ ਗਰਮੀ ਕੈਮ ਰਹਿੰਦੀ ਹੈ, ਦੂਜੇ ਮਨੁੱਖ ਲੋਕਾਂ ਦੀਆਂ ਨਜ਼ਰਾਂ ਵਿੱਚ ਚੰਗਾ ਜਾਪਦਾ ਹੈ । ਗਰੀਬ ਆਦਮੀ ਤਾਂ ਸਾਡੇ ਆਪਣੇ

ਮੁਲਖ ਦੇ ਬਣੇ ਹੋਏ ਖੱਦਰ ਦਸੂਤੀ ਨਾਲ ਸਰੀਰ ਕੱਜ ਲੈਂਦੇ ਹਨ। ਅਮੀਰ ਆਦਮੀ ਉੱਨ ਦੇ, ਸੂਤੀ ਅਤੇ ਰੇਸ਼ਮੀ ਕਪੜਿਆਂ ਦੀਆਂ ਪੁਸ਼ਾਕਾਂ ਬਣਵਾਂਦੇ ਹਨ। ਆਓ, ਅਸੀਂ ਵੇਖੀਏ ਕਿ ਸਾਡਾ ਸੂਬਾ ਕਿੱਥੋਂ ਤਕ ਸਾਡੀਆਂ ਇਹ ਲੋੜਾਂ ਪੂਰੀਆਂ ਕਰ ਸਕਦਾ ਹੈ ਅਤੇ ਕਿੱਥੋਂ ਤੀਕਰ ਅਸੀਂ ਦੂਜਿਆਂ ਮੁਲਖਾਂ ਦੇ ਔਖੇ ਹਾਂ।

## (੧) ਸੂਤੀ ਕੱਪੜਾ

ਸੂਤੀ ਕਪੜਾ ਰੂੰ ਦੇ ਸੂਤਰ ਤੋਂ ਕਲਾਂ ਯਾ ਖੱਡੀ ਨਾਲ ਉਣਿਆ ਜਾਂਦਾ ਹੈ। ਰੂੰ ਕਪਾਹ ਵਿੱਚੋਂ ਨਿਕਲਦੀ ਹੈ। ਪੰਜਾਬ ਵਿੱਚ ਇਹਦੀ ਫਸ਼ਲ ਬਹੁਤ ਹੁੰਦੀ ਹੈ। ਇਸ ਦੀ ਕਾਸ਼ਤ ਆਮ ਤੋਰ ਤੇ ੧੫ ਅਪ੍ਰੈਲ ਤੋਂ ੧੫ ਮਈ ਤਕ ਹੁੰਦੀ ਹੈ। ਬੂਟਿਆਂ ਵਾਸਤੇ ਬਹੁਤੀ ਨਮੀ ਅਤੇ ਗਰਮੀ ਦੀ ਲੋੜ ਹੈ। ਕਾਲੇ ਰੰਗ ਦੀ ਧਰਤੀ, ਜਿਸ ਵਿੱਚ ਲੋਹੇ ਅਤੇ ਲੂਣ ਦਾ ਅਸਰ ਹੋਵੇ, ਕਪਾਹ ਲਈ ਠੀਕ ਹੈ। ਇਸ ਦੀ ਖੇਤੀ ਬਹੁਤੀ ਲਾਇਲਪੁਰ, ਸਰਗੋਧਾ, ਜ਼ਿਲੇ ਲਹੌਰ ਦੀ ਤਸੀਲ ਚੂਣੀਆਂ ਤੇ ਕਸੂਰ, ਸ਼ੇਖ਼ੂਪੁਰਾ, ਮਿੰਟਗੁਮਰੀ ਤੇ ਮੁਲਤਾਨ ਅਤੇ ਅਮ੍ਰਿਤਸਰ ਅਰ ਗੁਰਦਾਸਪੁਰ ਦੇ ਨਹਿਰੀ ਇਲਾਕੇ ਵਿੱਚ ਬਹੁਤ ਹੁੰਦੀ ਹੈ। ਇਸ ਦੇ ਵੇਲਣ ਲਈ ਇਨ੍ਹਾਂ ਜ਼ਿਲਿਆਂ ਵਿੱਚ ਕਈ ਕਾਰਖ਼ਾਨੇ ਖੁੱਲ੍ਹੇ ਹੋਏ ਹੈਨ। ਇਹ ਰੂੰ ਕਰਾਚੀ ਬੰਦਰ ਦੇ ਰਾਹ ਵਲੈਤ ਘੱਲੀ ਜਾਂਦੀ ਹੈ, ਜਿੱਥੇ ਲੋਹੇ ਦੀਆਂ ਕਲਾਂ ਨਾਲ ਲੱਠਾ; ਮਲਮਲ, ਖ਼ਾਸਾ ਆਦਿਕ ਬਣਾਇਆ ਜਾਂਦਾ ਹੈ ਅਤੇ ਸਾਡੇ ਸੂਬੇ ਵਿੱਚ ਆਉਂਦਾ ਹੈ। ਥੋੜੇ ਚਿਰ ਤੋਂ

ਸਰਕਾਰ ਨੇ ਅਮਰੀਕਾ ਦੀ ਕਪਾਹ ਦੇ ਬੀਜਣ ਦਾ ਬੰਦੋ-ਬਸਤ ਕਰ ਦਿੱਤਾ ਹੈ। ਇਸ ਰੂੰ ਤੋਂ ਸੂਤਰ ਦੀ ਤਾਰ ਵੱਧ ਨਿਕਲਦੀ ਹੈ ਅਤੇ ਵਲੈਤ ਦੇ ਸੁਦਾਗਰ ਇਹਨੂੰ ਬਹੁਤ ਪਸੰਦ ਕਰਦੇ ਹਨ।

ਦੇਸੀ ਕਪੜਾ ਸਾਡੇ ਪਿੰਡਾਂ ਤੇ ਕਸਬਿਆਂ ਦੇ ਜੁਲਾਹੇ ਦੇਸੀ ਖੱਡੀਆਂ ਨਾਲ ਉਣਦੇ ਹਨ; ਪਰ ਵਲੈਤੀ ਕਪੜੇ ਨਾਲੋਂ ਇਸ ਦੀ ਸਫ਼ਾਈ ਬਹੁਤ ਘੱਟ ਹੁੰਦੀ ਹੈ। ਇਸ ਕਰਕੇ ਹੁਣ ਇਸ ਦੀ ਕਦਰ ਦਿਨੋਂ ਦਿਨ ਘਟਦੀ ਜਾਂਦੀ ਹੈ। ਸਰਕਾਰ ਨੇ ਇਸ ਕੰਮ ਦੇ ਵੱਧੇ ਲਈ ਅਮ੍ਰਿਤਸਰ, ਸਿਆਲਕੋਟ, ਮੁਲਤਾਨ, ਗੁਜਰਾਤ, ਹੁਸ਼ਿਆਰ ਪੁਰ, ਰੁਹਤਕ ਅਤੇ ਕੁੱਲੂ ਵਿੱਚ ਕਪੜੇ ਉਨਣ ਦੇ ਮਦਰਸੇ ਖੋਲ੍ਹੇ ਹਨ, ਜਿੱਥੇ ਵਿਦਿਆ-ਰਥੀ ਨਵਿਆਂ ਢੰਗਾਂ ਨਾਲ ਇਹ ਕੰਮ ਸਿੱਖਦੇ ਹਨ। ਇਸ ਵੇਲੇ ਜਲਾਲਪੁਰ ਜੱਟਾਂ, ਮੁਲਤਾਨ, ਜਲੰਧਰ, ਹੁਸ਼ਿਆਰਪੁਰ. ਨੂਰਪੁਰ ਜ਼ਿਲਾ ਕਾਂਗੜਾ ਅਤੇ ਲੁਧਿਆਨੇ ਵਿੱਚ ਕਪੜੇ ਉਨਣ ਦੀਆਂ ਕਈ ਦੇਸੀ ਅਤੇ ਵਲੈਤੀ ਖੱਡੀਆਂ ਹੈਨ. ਜਿੱਥੇ ਹਰ ਸਾਲ ੫ ਕਰੋੜ ਰੁਪਏ ਦਾ ਮਾਲ ਤਿਆਰ ਹੁੰਦਾ ਹੈ, ਜਿਸ ਦਾ ਕੁਝ ਹਿੱਸਾ ਪਠਾਣਾਂ ਤੇ ਬਲੋਚਾਂ ਦੇ ਮੁਲਖਾਂ ਨੂੰ ਭੇਜਿਆ ਜਾਂਦਾ ਹੈ।

**ਸੂਸੀ**-ਮੁਲਤਾਨ, ਵਟਾਲੇ, ਮਿੰਟਗੁਮਰੀ ਤੇ ਸਿਆਲਕੋਟ ਵਿੱਚ ਉਣੀ ਜਾਂਦੀ ਹੈ, ਪਰ ਇਸ ਦੀ ਖਪਤ ਦਿਨੋਂ ਦਿਨ ਘਟਦੀ ਜਾਂਦੀ ਹੈ।

**ਗਬਰੂਨ**–ਲੁਧਿਆਨੇ, ਗੁਜਰਾਤ ਤੇ ਜਲਾਲ ਪੁਰ ਜੱਟਾਂ ਵਿੱਚ ਤਿਆਰ ਹੁੰਦੀ ਹੈ। ਇਸ ਦੀਆਂ ਕਮੀਚਾਂ ਤੇ ਕੋਟ ਬਣਾਏ ਜਾਂਦੇ ਹਨ।

**ਖੇਸ**--ਪਲੰਗ ਉੱਤੇ ਵਿਛਾਉਣ ਦੇ ਕੰਮ ਆਉਂਦੇ ਹਨ। ਬਾਜ਼ ਆਦਮੀ ਉੱਪਰ ਵੀ ਲੈ ਲੈਂਦੇ ਹਨ। ਡੇਰੇ ( ਸ਼ਾਹਪੁਰ ) ਦੇ ਖੇਸ ਬਹੁਤ ਅੱਛੇ ਹੁੰਦੇ ਹਨ ਅਤੇ ਪੰਜਾਬ ਦੇ ਸ਼ਹਿਰਾਂ ਵਿੱਚ ਵਿਕਣ ਆਉਂਦੇ ਹਨ। ਪਾਕਪਟਨ ਤੇ ਗੁਗੇਰੇ ਦੇ ਰੰਗਦਾਰ ਖੇਸ ਦੱਖਣ-ਪੱਛਮੀ ਪੰਜਾਬ ਵਿੱਚ ਬਹੁਤ ਪਸੰਦ ਕੀਤੇ ਜਾਂਦੇ ਹਨ।

**ਲੁੰਗੀਆਂ**--ਸਿਰ ਉੱਤੇ ਬੰਨ੍ਹਣ ਦੇ ਕੰਮ ਆਉਂਦੀਆਂ ਹਨ। ਇਨ੍ਹਾਂ ਦੇ ਦੋਹਾਂ ਸਿਰਿਆਂ ਉੱਤੇ ਰੇਸ਼ਮੀ ਡੋਰੇ ਹੁੰਦੇ ਹਨ। ਲੁਧਿਆਨੇ, ਮੁਲਤਾਨ, ਸ਼ਾਹ ਪੁਰ, ਮਿੰਟਗੁਮਰੀ ਤੇ ਝੰਗ ਵਿੱਚ ਬਹੁਤ ਬਣਦੀਆਂ ਹਨ।

**ਦਰੀਆ**--ਚਿੱਟੀਆਂ ਦਰੀਆਂ, ਜਿਨ੍ਹਾਂ ਵਿੱਚ ਨੀਲੀਆਂ ਧਾਰੀਆਂ ਹੁੰਦੀਆਂ ਹਨ, ਪਿੰਡ ਪਿੰਡ ਵਿੱਚ ਬਣਾਈਆਂ ਜਾਂਦੀਆਂ ਹਨ; ਪਰ ਅੰਬਾਲੇ, ਲਹੌਰ, ਲੁਧਿਆਨੇ ਤੇ ਸਿਆਲਕੋਟ ਰੰਗਦਾਰ ਦਰੀਆਂ ਦੇ ਵਡੇ ਵਡੇ ਅੱਡੇ ਹਨ।

## ( ੨ ) ਉੱਨ ਦਾ ਕਪੜਾ

ਸਾਡੇ ਸੂਬੇ ਵਿੱਚ ਬਤਾਲੀ ਕੁ ਲੱਖ ਭੇਡਾਂ ਅਤੇ ਪੰਤਾਲੀ ਕੁ ਲੱਖ ਬਕਰੀਆਂ ਹੋਣਗੀਆਂ। ਇਨ੍ਹਾਂ ਦੀ ਉੱਨ

ਬਹੁਤੀ ਕੁੱਲੂ ਚੰਬੇ ਤੇ ਕਾਂਗੜੇ ਦੇ ਇਲਾਕੇ ਤੋਂ ਆਉਂਦੀ ਹੈ। ਇਨ੍ਹਾਂ ਜ਼ਿਲਿਆਂ ਵਿੱਚ ਗੱਦੀ ਲੋਕ ਭੇਡਾਂ ਅਤੇ ਬਕਰੀਆਂ ਪਾਲਦੇ ਹਨ । ਸਿਆਲ ਦੀ ਰੁੱਤੇ ਇਹ ਲੋਕ ਆਪਣੇ ਪਸ਼ੂਆਂ ਸਣੇ ਪਹਾੜ ਦੀ ਕੰਢੀ ਦੇ ਜ਼ਿਲਿਆਂ ਵਿੱਚ ਆ ਜਾਂਦੇ ਹਨ ਅਤੇ ਉਨ੍ਹਾਲ ਆਉਂਦਿਆਂ ਹੀ ਮੁੜ ਉੱਚਿਆਂ ਪਹਾੜਾਂ ਉੱਤੇ ਚਲੇ ਜਾਂਦੇ ਹਨ। ਜਿੱਥੇ ਘਾਹ ਬਹੁਤ ਹੁੰਦਾ ਹੈ। ਇਨਾਂ ਭੇਡਾਂ ਬਕਰੀਆਂ ਦੀ ਉੱਨ ਵਰ੍ਹੇ ਵਿੱਚ ਦੋ ਵੇਰੀ ਲਾਹੀ ਜਾਂਦੀ ਹੈ। ਅਮ੍ਰਿਤਸਰ, ਧਾਰੀਵਾਲ ਅਤੇ ਦੂਜਿਆਂ ਸ਼ਹਿਰਾਂ ਦੇ ਬੁਪਾਰੀ ਸੁਲਤਾਨਪੁਰ ਇਕੱਠੇ ਹੋ ਜਾਂਦੇ ਹਨ। ਦੁਸਹਿਰੇ ਦੇ ਦਿਨਾਂ ਵਿੱਚ ਇੱਥੇ ਬੜਾ ਭਾਰਾ ਮੇਲਾ ਲਗਦਾ ਹੈ। ਗੱਦੀ ਆਪਣੀ ਉੱਨ ਨਾਲ ਲੈ ਆਉਂਦੇ ਹਨ ਅਤੇ ਬੁਪਾਰੀਆਂ ਦੇ ਹੱਥ ਵੇਚ ਦਿੰਦੇ ਹਨ। ਇੱਸ ਉੱਨ ਦੇ ਸਿਰ ਤੇ ਧਾਰੀਵਾਲ ਜ਼ਿਲਾ ਗੁਰਦਾਸਪੁਰ ਦਾ ਉੱਨ ਦੇ ਕਪੜੇ ਦਾ ਕਾਰਖ਼ਾਨਾ ਨਹਿਰ ਅਪਰ ਬਾਰੀ ਦੁਆਬ ਦੇ ਕੰਢੇ ਬਣਿਆਂ ਹੋਇਆ ਹੈ ਅਤੇ ਕੋਲਿਆਂ ਦੀ ਬਿਜਲੀ ਦੀ ਤਾਕਤ ਨਾਲ ਚਲਦਾ ਹੈ। ਇੱਥੇ ਉੱਨ ਦੇ ਕਪੜੇ ਫ਼ਲਾਲੈਨ, ਲੋਈਆਂ ਤੇ ਕੰਬਲ ਤਿਆਰ ਹੁੰਦੇ ਹਨ ਅਤੇ ਪੰਜਾਬ ਦੇ ਬਾਹਰ ਦੂਰ ਦੂਰ ਵਿਕਦੇ ਹਨ । ਪੱਛਮੀ ਪੰਜਾਬ ਵਿੱਚ ਭੇਡਾਂ ਬਕਰੀਆਂ ਪਾਲੀਆਂ ਜਾਂਦੀਆਂ ਹਨ । ਇਨ੍ਹਾਂ ਦੀ ਉੱਨ ਘਟੀਆ ਹੁੰਦੀ ਹੈ ਤੇ ਇਸ ਤੋਂ ਘਟੀਆ ਕੰਬਲ ਬਣਦੇ ਹਨ ।

**ਉੱਨ ਦੇ ਕੰਬਲ**—ਕਹੂਟਾ ਜ਼ਿਲਾ ਰਾਵਲਪਿੰਡੀ, ਡੇਰਾ

ਗ਼ਾਜ਼ੀ ਖ਼ਾਂ, ਚਕਵਾਲ, ਹਰਿਆਨਾ, ਪਾਣੀਪਤ ਵਿੱਚ ਜੁਲਾਹੇ ਖੱਡੀਆਂ ਨਾਲ ਬਣਾਉਂਦੇ ਹਨ।

**ਲੋਈਆਂ ਤੇ ਟੋਟੇ**--ਸਭ ਤੋਂ ਵਧੀਆ ਉੱਨ ਦੇ ਟੋਟੇ ( ਚਾਦਰਾਂ ) ਤੇ ਲੋਈਆਂ ਕਸ਼ਮੀਰ ਵਿੱਚ ਬਣਦੀਆਂ ਹਨ। ਇੱਥੇ ਬਕਰੀਆਂ ਦੀ ਪਸ਼ਮ ਬੜੀ ਮੁਲੈਮ ਹੁੰਦੀ ਹੈ। ਇਸ ਤੋਂ ਕਾਰੀਗਰ ਪਸ਼ਮੀਨਾ ਭੀ ਤਿਆਰ ਕਰਦੇ ਹਨ। ਗੁਜਰਾਤ ਜਲਾਲਪੁਰ ਜੱਟਾਂ ਲੁਧਿਆਨਾ ਸੁਜਾਨਪੁਰ ਜ਼ਿਲਾ ਗੁਰਦਾਸ ਪੁਰ, ਕਾਂਗੜੇ ਅਤੇ ਚੰਬੇ ਵਿੱਚ ਵੀ ਲੋਈਆਂ ਬਣਦੀਆਂ ਹਨ।

**ਪਸ਼ਮੀਨੇ ਦੀਆਂ ਚਾਦਰਾ ਤੇ ਦੁਸ਼ਾਲੇ**--ਪਸ਼ਮ ਦੇ ਬਣਦੇ ਹਨ। ਕਿਸੇ ਸਮੇ ਜਲਾਲਪੁਰ ਜੱਟਾਂ ਤੇ ਨੂਰਪੁਰ ਸ਼ਾਲ ਬਾਫ਼ੀ ਦੇ ਅੱਡੇ ਸਨ। ਹੁਣ ਅਮ੍ਰਿਤਸਰ ਤੇ ਜਲਾਲਪੁਰ ਵਿੱਚ ਇਸ ਕੰਮ ਦਾ ਵੱਧਾ ਹੈ।

**ਨਮਦਾ**--ਸਿਆਲ ਦੀ ਰੁੱਤੇ ਤੁਲਾਈ ਨੂੰ ਨਿੱਘਾ ਰੱਖਣ ਦੇ ਕੰਮ ਆਉਂਦਾ ਹੈ। ਕਸ਼ਮੀਰ ਦੇ ਨਮਦੇ ਬਹੁਤ ਮੁਲ ਪਾਉਂਦੇ ਹਨ। ਪੰਜਾਬ ਵਿੱਚ ਭੇਰੇ ਦੇ ਕਾਰੀਗਰ ਵੀ ਉੱਨ ਦੇ ਨਮਦੇ ਬਣਾਉਂਦੇ ਹਨ।

**ਪਸ਼ਮੀਨਾ**--ਪਸ਼ਮੀਨਾ ਵੀ ਦੁਸ਼ਾਲੇ ਵਾਙੂੰ ਵਧੀਆ ਪਸ਼ਮ ਦਾ ਬਣਦਾ ਹੈ। ਇਹ ਪਸ਼ਮ ਬੜੀ ਮਹੀਨ ਤੇ ਚਮਕੀਲੀ ਹੁੰਦੀ ਹੈ ਅਤੇ ਉਨ੍ਹਾਂ ਬਕਰੀਆਂ ਤੋਂ ਲੱਭਦੀ ਹੈ ਜੋ ਤਿੱਬਤ ਲੱਦਾਖ਼ ਤੇ ਕਸ਼ਮੀਰ ਦੇ ਉੱਤਰੀ ਪਹਾੜਾਂ ਵਿੱਚ

ਹੁੰਦੀ ਹੈ। ਅਮ੍ਰਿਤਸਰ ਤੇ ਗੁਜਰਾਤ ਵਿੱਚ ਇਸ ਪਸ਼ਮ ਤੋਂ ਕਾਰੀਗਰ ਪਸ਼ਮੀਨਾ ਤਿਆਰ ਕਰਦੇ ਹਨ।

## ( ੩ ) ਰੇਸ਼ਮੀ ਕਪੜਾ

ਰੇਸ਼ਮ ਦੇ ਕੀੜਿਆਂ ਤੋਂ ਰੇਸ਼ਮ ਨਿਕਲਦਾ ਹੈ। ਸ਼ਤੂਤ ਦੇ ਪੱਤਰ ਇਨ੍ਹਾਂ ਕੀੜਿਆਂ ਦੀ ਖੁਰਾਕ ਹਨ, ਜੋ ਗਰਮ ਤਰ ਆਬ ਹਵਾ ਵਿੱਚ ਪਲਦੇ ਹਨ। ਪੰਜਾਬ ਵਿੱਚ ਕਾਂਗੜਾ ਗੁਰਦਾਸਪੁਰ, ਅਮ੍ਰਿਤਸਰ ਤੇ ਲਾਇਲਪੁਰ ਦੇ ਜ਼ਿਲਿਆਂ ਵਿੱਚ ਇਹ ਦਰਖ਼ਤ ਬਹੁਤ ਹੁੰਦੇ ਹਨ। ਇਨ੍ਹੀਂ ਥਾਂਈਂ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ। ਇਹ ਕੀੜੇ ਤਿੰਨ ਹਾਲਤਾਂ ਬਦਲਦੇ ਹਨ। ਇਨ੍ਹਾਂ ਦੇ ਆਂਡੇ ਰਾਈ ਦੇ ਦਾਣੇ ਤੋਂ ਵੀ ਛੋਟੇ ਹੁੰਦੇ ਹਨ। ਹਰ ਆਂਡੇ ਵਿੱਚੋਂ ਨਿੱਕਾ ਜਿਹਾ ਕਿਰਮ ਨਿਕਲਦਾ ਹੈ ਅਤੇ ਛਿਆਂ ਕੁ ਹਫ਼ਤਿਆਂ ਵਿੱਚ ਰੇਸ਼ਮ ਕੱਢਣ ਲਗ ਪੈਂਦਾ ਹੈ ਤੇ ਤਿੰਨਾਂ ਚਹੁਆਂ ਦਿਨਾਂ ਵਿੱਚ ਰੇਸ਼ਮ ਦਾ ਕੋਇਆ ( ਖੋਲ ) ਆਪਣੇ ਉੱਪਰ ਬਣਾ ਲੈਂਦਾ ਹੈ। ਜਦ ਰੇਸ਼ਮ ਨੂੰ ਚਰਖ਼ੀ ਉੱਤੇ ਚੜ੍ਹਾਂਦੇ ਹਨ, ਤਾਂ ਕੋਏ ਗਰਮ ਪਾਣੀ ਵਿੱਚ ਪਾ ਦਿੰਦੇ ਹਨ। ਇਸ ਤੋਂ ਤਾਰਾਂ ਅੱਡ ਅੱਡ ਹੋ ਜਾਂਦੀਆਂ ਹਨ। ਫੇਰ ਚਹੁਆਂ ਪੰਜਾਂ ਤਾਰਾਂ ਨੂੰ ਵੱਟਕੇ ਧਾਗਾ ਬਣਾਉਂਦੇ ਹਨ ਅਤੇ ਚਰਖ਼ੀ ਉੱਤੇ ਲਪੇਟਦੇ ਹਨ।

ਸਾਡੇ ਮੁਲਖ ਵਿੱਚ ਜੋ ਰੇਸ਼ਮੀ ਕਪੜਾ ਉਣਿਆ ਜਾਂਦਾ ਹੈ, ਇਸ ਦੇ ਵਾਸਤੇ ਰੇਸ਼ਮ ਹੋਰਨਾਂ ਦੇਸਾਂ ਤੋਂ ਆਉਂਦਾ ਹੈ। ਅਮ੍ਰਿਤਸਰ, ਮੁਲਤਾਨ, ਜਲੰਧਰ, ਬਟਾਲਾ, ਪਟਿਆਲਾ,

ਲਹੌਰ, ਬਹਾਉਲਪੁਰ. ਅਤੇ ਦਿੱਲੀ ਵਿੱਚ ਰੇਸ਼ਮੀ ਕੰਮ ਇੱਥੇ ਰੇਸ਼ਮ ਦੇ ਆਸਰੇ ਹੁੰਦਾ ਹੈ।

**ਦਰਿਆਈ**—ਇਸ ਕਪੜੇ ਤੋਂ ਤੀਵੀਆਂ ਦੇ ਜ਼ਨਾਨੇ ਸੂਟ ਤਿਆਰ ਕੀਤੇ ਜਾਂਦੇ ਹਨ। ਇਹ ਕਈਆਂ ਭਾਂਤਾਂ ਦੀ ਹੁੰਦੀ ਹੈ, ਜਿਨ੍ਹਾਂ ਵਿੱਚ ਸ਼ਾਹੀ ਬਹੁਤ ਮਸ਼ਹੂਰ ਹੈ। ਜਲੰਧਰ ਸ਼ਹਿਰ ਦੀਆਂ ਬਸਤੀਆਂ, ਅੰਮ੍ਰਿਤਸਰ ਲਹੌਰ ਅਤੇ ਕਾਂਗੜੇ ਵਿੱਚ ਦਰਿਆਈ ਉਣੀ ਜਾਂਦੀ ਹੈ। ਪਟਿਆਲੇ ਤੇ ਲਹੌਰ ਦੇ ਨਾਲੇ ਦੂਰ ਦੂਰ ਤਕ ਜਾਂਦੇ ਹਨ। ਗੁਲਬਦਨ ਤੇ ਕਨਾਵੇਜ਼ ਦੇ ਲਹਿੰਗੇ ਬਣਦੇ ਹਨ।

**ਕਤਾਨ**—ਅਲਸੀ ਦੇ ਬੂਟੇ ਦੀਆਂ ਤੰਦਾਂ ਦਾ ਕਪੜਾ ਉਣਿਆ ਜਾਂਦਾ ਹੈ, ਜਿਸ ਨੂੰ ਕਤਾਨ ਆਖਦੇ ਹਨ। ਇਸ ਦੇ ਕੋਟ ਸੀਤੇ ਜਾਂਦੇ ਹਨ। ਇਹ ਕਪੜਾ ਵਲੈਤੋਂ ਬਣਕੇ ਸਾਡੇ ਦੇਸ ਵਿੱਚ ਆਉਂਦਾ ਹੈ। ਅਲਸੀ ਦੀ ਕਾਸ਼ਤ ਠੰਢੀ ਆਬ ਹਵਾ ਵਿੱਚ ਹੁੰਦੀ ਹੈ।

**ਬੂਟ ਤੇ ਜੁੱਤੀਆਂ**—ਪੰਜਾਬ ਵਿੱਚ ਹਰ ਸਾਲ ੨੫ ਲੱਖ ਰੁਪਏ ਦੀਆਂ ਖੱਲਾਂ ਤਿਆਰ ਹੁੰਦੀਆਂ ਹਨ ਅਤੇ ਬਹੁਤ ਸਾਰਾ ਚਮੜਾ ਹੋਰਨਾਂ ਦੇਸਾਂ ਨੂੰ ਚਲਿਆ ਜਾਂਦਾ ਹੈ। ਸਰਕਾਰ ਨੇ ਨਵੇਂ ਢੰਗ ਮੂਜਿਬ ਚਮੜਾ ਰੰਗਣ ਅਤੇ ਚੰਗਾ ਚਮੜਾ ਬਣਾਉਣ ਲਈ ਖ਼ਾਸ ਬੰਦੋਬਸਤ ਕਰ ਛੱਡਿਆ ਹੈ। ਵਜ਼ੀਰਾਬਾਦ ਵਿੱਚ ਇੱਕ ਖਾਸ ਕਾਰਖ਼ਾਨਾ ਭੀ ਖੋਲ੍ਹਿਆ ਹੈ, ਅਤੇ ੨੦੦ ਦੇ ਲਗ ਭਗ ਕਈ ਥਾਂਈਂ ਚਮੜਾ ਰੰਗਿਆ

ਜਾਂਦਾ ਹੈ। ਇਸ ਚਮੜੇ ਦੀਆਂ ਹਰ ਥਾਂ ਜੁੱਤੀਆਂ ਬਣਦੀਆਂ ਹਨ, ਪਰ ਲਹੌਰ ਦੀਆਂ ਗਾਮੇ ਸ਼ਾਹੀ, ਰਾਵਲਪਿੰਡੀ ਦੀਆਂ ਪੋਠੋਹਾਰੀ, ਕਸੂਰ ਤੇ ਹੁਸ਼ਿਆਰਪੁਰ ਤੇ ਮੁਲਤਾਨ ਦੀਆਂ ਜੁੱਤੀਆਂ ਬਹੁਤ ਮਸ਼ਹੂਰ ਹਨ। ਹੁਣ ਵਡੇ ਵਡੇ ਸ਼ਹਿਰਾਂ, ਖਾਸ ਕਰਕੇ ਲਹੌਰ ਅਮ੍ਰਿਤਸਰ, ਕਰਨਾਲ, ਰਾਵਲਪਿੰਡੀ ਵਿੱਚ ਕਲਾਂ ਨਾਲ ਬੂਟ ਬਣਾਏ ਜਾਂਦੇ ਹਨ। ਇਹ ਕੰਮ ਬਹੁਤਾ ਉਨ੍ਹਾਂ ਸ਼ਹਿਰਾਂ ਵਿੱਚ ਵਧ ਰਿਹਾ ਹੈ. ਜਿੱਥੇ. ਡੰਗਰ ਬਹੁਤੇ ਹਨ।

## ਜਰਾਬਾਂ. ਗਲੂਬੰਦ, ਦਸਤਾਨੇ ਆਦਿਕ--

ਲੱਖਾਂ ਰੁਪਇਆਂ ਦੀਆਂ ਜਰਾਬਾਂ ਗਲੂਬੰਦ, ਦਸਤਾਨੇ ਆਦਿਕ ਦੂਸਰਿਆਂ ਦੇਸਾਂ ਤੋਂ ਪੰਜਾਬ ਵਿੱਚ ਆਉਂਦੇ ਹਨ। ਸਾਡੇ ਸੂਬੇ ਵਿੱਚ ਲੁਧਿਆਨਾ ਇੱਕ ਅਜੇਹਾ ਥਾਂ ਹੈ ਜਿੱਥੇ ਇਹ ਚੀਜ਼ਾਂ ਤਿਆਰ ਹੁੰਦੀਆਂ ਹਨ। ਸਰਕਾਰ ਨੇ ਇੱਥੇ ਇੱਕ ਕਾਲਜ ਖੋਲ੍ਹਿਆ ਹੋਇਆ ਹੈ, ਜਿਸ ਵਿੱਚ ਵਿਦਿਆ-ਰਥੀਆਂ ਨੂੰ ਇਹ ਕੰਮ ਸਿਖਾਇਆ ਜਾਂਦਾ ਹੈ।

**ਗਹਿਣੇ**—ਗਹਿਣੇ ਬਾਲ ਅਤੇ ਤ੍ਰੀਮਤਾਂ ਪਾਉਂਦੀਆਂ ਹਨ ਅਤੇ ਸੋਨੇ ਚਾਂਦੀ ਦੇ ਬਣਾਏ ਜਾਂਦੇ ਹਨ। ਇਹ ਦੋਵੇਂ ਧਾਂਤਾਂ ਦੂਜਿਆਂ ਮੁਲਖਾਂ ਤੋਂ ਆਉਂਦੀਆਂ ਹਨ। ਅਮ੍ਰਿਤਸਰ ਅਤੇ ਲਹੌਰ ਵਿੱਚ ਸਰਾਫਾਂ ਦੀਆਂ ਕਈ ਹੱਟੀਆਂ ਹਨ।

——:o:——

## ਪ੍ਰਸ਼ਨ

( ੧ ) ਕਿਸੇ ਕੱਚੇ ਬੁਪਾਰੀ ਨੇ ਜਰਾਬਾਂ ਲੁਧਿਆਨੇ, ਨਾਲੇ ਪਟਿਆਲੇ, ਦਰਿਆਈ ਜਲੰਧਰ ਸ਼ਹਿਰ ਅਤੇ ਬੂਟ ਕਰਨਾਲ ਭੇਜ ਦਿੱਤੇ। ਦੱਸੋ ਉਸ ਨੇ ਕੀ ਗ਼ਲਤੀ ਕੀਤ ?

( ੨ ) ਤੁਹਾਡਾ ਇਕ ਦੋਸਤ ਸੁਦਾਗਰ ਹੈ। ਉਸ ਨੇ ਹੇਠਲੀਆਂ ਚੀਜ਼ਾਂ ਮੰਗਵਾਉਣ ਲਈ ਚਿੱਠੀਆਂ ਲਿਖਣ ਲੱਗਾ ਹੈ:---

ਨਮਦਿਆਂ ਲਈ ਲਹੌਰ, ਗਬਰੂਨ ਲਈ ਰਾਵਲਪਿੰਡੀ, ਲੂੰਗੀਆਂ ਲਈ ਅੰਬਾਲੇ, ਦਰੀਆਂ ਲਈ ਸ਼ਿਮਲੇ, ਲੋਈਆਂ ਅਤੇ ਉੱਨ ਦੇ ਟੋਟਿਆਂ ਲਈ ਜਲੰਧਰ ਸ਼ਹਿਰ ਅਤੇ ਰੰਗਦਾਰ ਖੇਸਾਂ ਲਈ ਗੁਰਦਾਸਪੁਰ, ਉਸਨੂੰ ਨਰਮੀ ਨਾਲ ਸਮਝਾਓ ਕਿ ਜੋ ਚੀਜ਼ਾਂ ਉਹ ਮੰਗਵਾਉਣੀਆਂ ਚਾਹੁੰਦਾ ਹੈ, ਉਹ ਉਥੋਂ ਉੱਥੋਂ ਨਹੀਂ ਮਿਲਦੀਆਂ ਜਿੱਥੇ ਜਿੱਥੇ ਉਹ ਚਿੱਠੀਆਂ ਲਿਖਣ ਲੱਗਾ ਹੈ ਅਤੇ ਉਹ ਚਿੱਠੀਆਂ ਠੀਕ ਕਰੇ।

( ੩ ) ਹੇਠਲੀਆਂ ਚੀਜ਼ਾਂ ਪੰਜਾਬ ਵਿੱਚ ਕਿੱਥੇ ਕਿੱਥੇ ਮਿਲਦੀਆਂ ਹਨ,

ਕਿਉ:—

ਉੱਨ, ਬੂਟ, ਜਰਾਬਾਂ, ਰੇਸ਼ਮੀ ਕਪੜਾ, ਰੂੰ

( ੪ ) ਰੇਸ਼ਮ ਦੇ ਕੀੜੇ ਤੋਂ ਰੇਸ਼ਮ ਕਿਸ ਤਰ੍ਹਾਂ ਸਾਨੂੰ ਮਿਲਦਾ ਹੈ ਅਤੇ ਕਿਨ੍ਹਾਂ ਕਿਨ੍ਹਾਂ ਜ਼ਿਲਿਆਂ ਵਿੱਚ ਇਹ ਕੰਮ ਹੁੰਦਾ ਹੈ।

## ੯–ਸਾਡਾ ਘਰ

**ਘਰ ਦੇ ਫ਼ੈਦੇ**–ਪਰਮੇਸ਼ਰ ਨੇ ਦਿਨ ਕੰਮ ਲਈ ਬਣਾਇਆ ਹੈ ਅਤੇ ਰਾਤ ਅਰਾਮ ਲਈ। ਪਰ ਘਰ ਬਾਝੋਂ ਅਰਾਮ ਕਿੱਥੇ ? ਘਰ ਸਾਨੂੰ ਮੀਂਹ, ਹਨੇਰੀ, ਗਰਮੀ, ਸਰਦੀ ਤੋਂ ਬਚਾਉਂਦਾ ਹੈ। ਇਸ ਲਈ ਆਦਮੀ ਨੂੰ ਆਪਣੇ ਬਚਾਉ ਅਤੇ ਅਰਾਮ ਵਾਸਤੇ ਸੋਹਣਾ ਤੇ ਪੱਕਾ ਘਰ ਬਣਾਉਣਾ ਚਾਹੀਦਾ ਹੈ। ਪਿੰਡਾਂ ਅਤੇ ਕਸਬਿਆਂ ਵਿੱਚ ਹਰ ਮਨੁੱਖ ਆਪਣੀ ਹਾਲਤ ਮੂਜਬ ਘਰ ਬਣਾਉਂਦਾ ਹੈ। ਪਿੰਡਾਂ ਵਿੱਚ ਬਹੁਤੇ ਕੱਚੇ ਅਤੇ ਮਮੂਲੀ ਘਰ ਹੁੰਦੇ ਹਨ। ਕੱਚੀਆਂ ਇੱਟਾਂ ਤੇ ਗਾਰੇ ਦੀਆਂ ਕੰਧਾਂ ਅਤੇ ਮਮੂਲੀ ਲਕੜੀ ਦੀ ਛਤ ਨਾਲ ਕੰਮ ਸਰ ਜਾਂਦਾ ਹੈ। ਸ਼ਹਿਰਾਂ ਵਿੱਚ ਪੱਕੀਆਂ ਇੱਟਾਂ ਦੇ ਸੋਹਣੇ ਘਰ ਬਣਾਏ ਜਾਂਦੇ ਹਨ। ਦਿਆਰ ਯਾ ਇੱਸੇ ਤਰ੍ਹਾਂ ਦੀ ਵਡਮੁੱਲੀ ਲਕੜੀ ਇਨ੍ਹਾਂ ਵਿੱਚ ਵਰਤੀ ਜਾਂਦੀ ਹੈ। ਫ਼ਰਸ਼ ਨੂੰ ਪੱਕਾ ਬਣਾਉਣ ਲਈ ਸਿਰਮਟ ਅਤੇ ਚੂਨਾ ਲਾਇਆ ਜਾਂਦਾ ਹੈ; ਪਰ ਇਹ ਚੀਜ਼ਾਂ ਸਾਡੇ ਸੂਬੇ ਵਿੱਚ ਕਿੱਥੋਂ ਆਉਂਦੀਆਂ ਹਨ ? ਅਤੇ ਸਾਡੇ ਕੋਲ ਕੀਕਨ ਅਪੜਦੀਆਂ ਹਨ।

**ਜੰਗਲ**–ਕਈ ਤਰ੍ਹਾਂ ਦੀ ਲਕੜੀ ਸਾਨੂੰ ਜੰਗਲਾਂ ਤੋਂ ਮਿਲਦੀ ਹੈ। ਸਾਡੇ ਸੂਬੇ ਦਾ ਸੋਲ੍ਹਵਾਂ ਹਿੱਸਾ ਇਨ੍ਹਾਂ ਜੰਗਲਾਂ ਨਾਲ ਘਿਰਿਆ ਹੋਇਆ ਹੈ, ਜਿੱਥੇ ਬਹੁਤ ਸਾਰੇ ਰੁੱਖ ਇਕੱਠੇ ਉੱਗੇ ਹੋਏ ਹਨ। ਸਰਕਾਰ ਨੇ ਇਨ੍ਹਾਂ ਦੇ ਬਚਾਉ

ਲਈ ਇਕ ਮਹਿਕਮਾ ਜੰਗਲਾਂ ਦਾ ਕੈਮ ਕੀਤਾ ਹੋਇਆ ਹੈ। ਇਸ ਮਹਿਕਮੇ ਦੇ ਅਫ਼ਸਰ ਇਨ੍ਹਾਂ ਦੀ ਰਾਖੀ ਕਰਾਉਂਦੇ ਹਨ। ਨਵੀਂ ਪੌਦ ਦੇ ਵੱਧੇ ਦੇ ਢੰਗ ਕਢਦ ਹਨ ਅਤੇ ਇਨ੍ਹਾਂ ਦੀ ਪੈਦਾਵਾਰ ਨੂੰ ਵੇਚਦੇ ਹਨ । ਇਸ ਵੇਲੇ ਲਹੌਰੋਂ ੪੪ ਮੀਲਾਂ ਦੀ ਵਿੱਥ ਤੇ ਛਾਂਗੇ ਮਾਂਗੇ ਵਿੱਚ ੧੬ ਮੀਲ ਦੇ ਰਕਬੇ ਵਿੱਚ ਟਾਹਲੀ, ਤੂਤ ਤੇ ਦੂਜੀਆਂ ਤਰ੍ਹਾਂ ਦੀਆਂ ਲਕੜੀਆਂ ਦਾ ਜ਼ਖ਼ੀਰਾ ਲੱਗਾ ਹੋਇਆ ਹੈ। ਇਸ ਲਕੜੀ ਕਰਕੇ ਸਿਆਲ-ਕੋਟ ਵਿੱਚ ਗੇਂਦ ਬੱਲੇ ਅਤੇ ਖੇਲਾਂ ਦਾ ਸਮਿਆਨ ਤਿਆਰ ਹੁੰਦਾ ਹੈ। ਅੱਜ ਕੱਲ੍ਹ ਸਰਕਾਰ ਗੁਜਰਾਤ ਦੇ ਅਲਾਕੇ ਵਿੱਚ ਪੱਬੀ ਦੀਆਂ ਪਹਾੜੀਆਂ, ਨਹਿਰੀਆਂ ਬਸਤੀਆਂ ਅਰਥਾਤ ਚੀਚਾਵਤਨੀ, ਖ਼ਾਨੇਵਾਲ, ਡਾਹਪੁਰ ( ਜ਼ਿਲਾ ਸ਼ਾਹਪੁਰ ) ਅਤੇ ਸਤਲੁਜ ਦੀ ਵਾਦੀ ਵਿੱਚ ਜੰਗਲਾਂ ਦੇ ਜ਼ਖ਼ੀਰੇ ( ਰੱਖਾਂ ) ਲੁਆਉਣ ਲਗ ਪਈ ਹੈ।

**ਜੰਗਲਾਂ ਦੀਆਂ ਕਿਸਮਾਂ**--ਪੰਜਾਬ ਵਿੱਚ ਦੋ ਤਰ੍ਹਾਂ ਦੇ ਜੰਗਲ ਹਨ-(੧) ਪਹਾੜੀ ਹਿੱਸੇ ਦੇ ਜੰਗਲ। ( ੨ ) ਮਦਾਨੀ ਹਿੱਸੇ ਦੇ ਜੰਗਲ । ਮਦਾਨੀ ਹਿੱਸੇ ਵਿੱਚ ਤਿੰਨ ਕਿਸਮ ਦੇ ਜੰਗਲ ਹਨ। (੧) ਰੜੇ ਮਦਾਨ। (੨) ਪਹਾੜ ਦੀ ਕੰਢੀ। (੩) ਲੂਣ ਦੇ ਪਹਾੜ । ਰੜੇ ਮਦਾਨ ਵਿੱਚ ਹਿਸਾਰ, ਫ਼ਿਰੋਜ਼ਪੁਰ, ਰਿਆਸਤ ਬਹਾਵਲਪੁਰ, ਮਿੰਟਗੁਮਰੀ ਮੁਲਤਾਨ, ਲਾਇਲਪੁਰ, ਅਤੇ ਥਲ ਦੇ ਜ਼ਿਲੇ ਸ਼ਾਮਲ ਹਨ। ਇਸ ਹਿੱਸੇ ਦੀ ਆਬ ਹਵਾ ਰੁੱਖੀ ਹੈ ਅਤੇ ਮੀਂਹ ਦਾ ਤੋੜਾ ਹੈ; ਇਸ ਕਰਕੇ ਇੱਥੇ ਰੁੱਖ ਇਸ ਤਰ੍ਹਾਂ ਦੇ ਮਿਲਦੇ ਹਨ,

ਜੋ ਜਾਂ ਤਾਂ ਕੰਡਿਆਂ ਵਾਲੇ ਹੁੰਦੇ ਹਨ, ਜਾਂ ਜਿਨ੍ਹਾਂ ਦੀਆਂ ਜੜ੍ਹਾਂ ਲੰਮੀਆਂ ਹੁੰਦੀਆਂ ਹਨ । ਇਨ੍ਹਾਂ ਜੜ੍ਹਾਂ ਦੀ ਰਾਹੀਂ ਉਹ ਧਰਤੀ ਦੇ ਅੰਦਰੋਂ ਨਮੀ ਅਤੇ ਖੁਰਾਕ ਲੈ ਲੈਂਦੇ ਹਨ । ਜੰਡ ਵਣ, ਕਰੀਰ, ਤੇ ਕਿੱਕਰ ਦੇ ਦਰਖ਼ਤ ਇੱਸੇ ਤਰ੍ਹਾਂ ਦੇ ਹਨ।

**ਜੰਡ**—ਬੜਾ ਪੱਕਾ ਬਿਰਛ ਹੈ। ਇਸ ਦੀ ਲਕੜੀ ਵਡਿਆਂ ਵਡਿਆਂ ਸ਼ਹਿਰਾਂ ਵਿੱਚ ਬਾਲਣ ਵਾਸਤੇ ਆਉਂਦੀ ਹੈ। ਬਾਜ਼ੇ ਮਨੁੱਖ ਇਹਨੂੰ ਸਾੜਕੇ ਕੋਲਾ ਵੀ ਬਣਾਉਂਦੇ ਹਨ।

**ਵਣ**—ਇਸ ਦਾ ਫਲ ਬੜਾ ਮਿੱਠਾ ਹੁੰਦਾ ਹੈ। ਉਸ ਨੂੰ ਪੀਲੂ ਆਖਦੇ ਹਨ।

**ਕਰੀਰ**—ਝਾੜੀ ਵਰਗਾ ਇੱਕ ਰੁੱਖ ਹੈ । ਆਦਮੀ ਦੇ ਪੂਰੇ ਕਦ ਦੇ ਲਗ ਭਗ ਹੁੰਦਾ ਹੈ। ਇਸ ਦੇ ਕੱਚੇ ਫਲ ਡੇਲੇ ਦਾ ਅਚਾਰ ਪਾਉਂਦੇ ਹਨ ਅਤੇ ਲਕੜੀ ਉੱਤੇ ਖੁਦਾਈ ਦਾ ਕੰਮ ਬੜਾ ਸੋਹਣਾ ਹੁੰਦਾ ਹੈ। ਲਾਇਲਪੁਰ, ਝੰਗ ਅਤੇ ਬਾਰ ਦੇ ਜ਼ਿਲਿਆਂ ਵਿੱਚ ਇਸ ਲਕੜੀ ਦੀ ਰੰਗੀਲ ਮਧਾਣੀ ਬਣਾਉਂਦੇ ਹਨ।

**ਝਾਊ**—ਝਾਊ ਯਾ ਪਿਲਛੀ ਦਰਿਆਵਾਂ ਤੇ ਨਦੀਆਂ ਨਾਲਿਆਂ ਦੇ ਕੰਢੇ ਉਗਦੀ ਹੈ । ਗਰੀਬ ਲੋਕ ਇਸ ਨੂੰ ਬਾਲਦੇ ਨੇ ਅਤੇ ਕੂਲੀਆਂ ਕੂਲੀਆਂ ਟਹਿਣੀਆਂ ਦੇ ਟੋਕਰੇ ਟੋਕਰੀਆਂ ਬਣਾਉਂਦੇ ਹਨ ।

**ਕਿੱਕਰ**—ਇਸ ਦੀ ਲਕੜੀ ਬੜੀ ਪੱਕੀ ਹੁੰਦੀ ਹੈ। ਇਸ ਦੇ ਹਲ, ਖੂਹਾਂ ਦੇ ਚੱਕ, ਭਾਰ ਢੋਣ ਵਾਲੇ ਗੱਡੇ ਅਤੇ

ਘਰਾਂ ਦੀਆਂ ਛੱਤਾਂ ਤੇ ਬੂਹਿਆਂ ਦੀਆਂ ਚੁਗਾਠਾਂ ਤਿਆਰ ਕੀਤੀਆਂ ਜਾਂਦੀਆਂ ਹਨ। ਇਸ ਦੀ ਗੋਂਦ ਦੁਆਵਾਂ ਵਿੱਚ ਪੈਂਦੀ ਹੈ। ਸੱਕ ਨਾਲ ਚੰਮ ਰੰਗਦੇ ਹਨ। ਫਲੀਆਂ ਭੇਡਾਂ ਬਕਰੀਆਂ ਦਾ ਮਨਭਾਉਂਦਾ ਖਾਜਾ ਹੈ । ਇਨ੍ਹਾਂ ਨਾਲ ਦੁੱਧ ਬਹੁਤਾ ਉਤਰਦਾ ਹੈ।

**ਟਾਹਲੀ**—ਇਹ ਰੁੱਖ ਬਹੁਤਾ ਨਹਿਰੀ ਜਾਂ ਸਿੱਲ੍ਹੇ ਇਲਾਕਿਆਂ ਵਿੱਚ ਮਿਲਦਾ ਹੈ। ਸੜਕਾਂ ਤੇ ਨਦੀ ਨਾਲਿਆਂ ਦੇ ਕੰਢੇ ਲਾਇਆ ਜਾਂਦਾ ਹੈ। ਇਸ ਦੀ ਲਕੜੀ ਬਹੁਤ ਪੱਕੀ ਹੁੰਦੀ ਹੈ। ਇਮਾਰਤਾਂ. ਮੇਜ਼ਾਂ, ਕੁਰਸੀਆਂ, ਅਲਮਾਰੀਆਂ, ਸੰਦੂਕਾਂ ਅਤੇ ਪਲੰਗ ਦੇ ਪਾਵੇ ਬਣਾਉਣ ਦੇ ਕੰਮ ਆਉਂਦੀ ਹੈ। ਟਾਹਲੀ ਤੋਂ ਛੁੱਟ ਫਲਦਾਰ ਬਿਰਛ ਪਿੱਪਲ, ਡੇਕ, ਸ਼ਰੀਂਹ ਵੀ ਖੂਹਾਂ ਯਾ ਨਹਿਰਾਂ ਦੇ ਲਾਗੇ ਉਗਦੇ ਹਨ । ਗਰੀਬ ਆਦਮੀ ਇਨ੍ਹਾਂ ਦੀ ਲਕੜੀ ਇਮਾਰਤ ਬਣਾਉਣ ਦੇ ਕੰਮ ਵਿੱਚ ਲਿਆਉਂਦੇ ਹਨ।

## ( ੨ ) ਪਹਾੜ ਦੀ ਕੰਢੀ

ਇਸ ਹਿੱਸੇ ਵਿੱਚ ਹਿਮਾਲਾ ਪਰਬਤ ਦੀਆਂ ਨੀਵੀਆਂ ਧਾਰਾਂ, ਸ਼ਿਵਾਲਕ ਦੀਆਂ ਨੀਵੀਆਂ ਘਾਟੀਆਂ, ਹੁਸ਼ਿਆਰ ਪੁਰ, ਅੰਬਾਲੇ ਗੁਰਦਾਸਪੁਰ ਅਤੇ ਸਿਆਲਕੋਟ ਦੇ ਜ਼ਿਲੇ ਹਨ। ਉੱਚੀ ਥਾਂ ਹੋਣ ਕਰਕੇ ਆਬ ਹਵਾ ਇੱਕੋ ਜੇਹੀ ਹੈ ਅਤੇ ਮੀਂਹ ਬਹੁਤ ਪੈਂਦਾ ਹੈ। ਇਸ ਕਰਕੇ ਪਹਾੜ ਦੀਆਂ ਢਾਲਾਂ ਉੱਤੇ ਦਰਖ਼ਤਾਂ ਦੇ ਜੰਗਲ ਖੜੇ ਹਨ, ਉੱਤਰੀ ਹਿੱਸੇ

ਵਿੱਚ ਅੰਬਲਤਾਸ, ਤੂਣ, ਧਮਣ, ਕੂੰਡਾ ਅਤੇ ਬਿਲ ਦੇ ਰੁੱਖ ਦਿਸਦੇ ਹਨ। ਇਨ੍ਹਾਂ ਦੀ ਲਕੜੀ ਦੀਆਂ ਮੇਜ਼ਾਂ ਕੁਰਸੀਆਂ ਆਦਿਕ ਸਜਾਉਟ ਦਾ ਸਮਿਆਨ ਤਿਆਰ ਕੀਤਾ ਜਾਂਦਾ ਹੈ।

**ਚੀਲ੍ਹ ਯਾ ਚੀੜ੍ਹ**—ਚੀਲ੍ਹ ਦਾ ਦਰਖ਼ਤ ਤਿੰਨ ਹਜ਼ਾਰ ਫੁੱਟ ਦੀ ਉਚਾਈ ਤੇ ਹੁੰਦਾ ਹੈ। ਇਸ ਦੇ ਰਸ ਤੋਂ ਗੰਦਾ ਬਰੋਜ਼ਾ ਤਿਆਰ ਕੀਤਾ ਜਾਂਦਾ ਹੈ। ਸਰਕਾਰ ਨੇ ਕੁਝ ਚਿਰ ਤੋਂ ਸ਼ਿਵਾਲਕ ਪਹਾੜ ਦੀਆਂ ਢਾਲਾਂ ਉੱਤੇ ਚੀਲ੍ਹ ਦੇ ਨਵੇਂ ਰੁੱਖ ਲੁਆਏ ਹਨ। ਇਨ੍ਹਾਂ ਤੋਂ ਕੱਚਾ ਰੋਗ਼ਣ ਕੱਠਾ ਕੀਤਾ ਜਾਂਦਾ ਹੈ। ਜੱਲੋ ਜ਼ਿਲਾ ਲਹੌਰ ਵਿੱਚ ਇਕ ਵੱਡਾ ਕਾਰਖ਼ਾਨਾ ਹੈ, ਜਿੱਥੇ ਗੰਦਾ ਬਰੋਜ਼ਾ ਸਾਫ਼ ਕੀਤਾ ਜਾਂਦਾ ਹੈ ਤੇ ਤਾਰਪੀਣ ਦਾ ਤੇਲ ਬਣਾਇਆ ਜਾਂਦਾ ਹੈ।

**ਵਾਂਸ**—ਘਾਹ ਦੀ ਭਾਂਤ ਦਾ ਰੁੱਖ ਹੈ ਜੋ ਬੜਾ ਸੋਹਣਾ ਅਤੇ ਸੁਡੌਲ ਹੁੰਦਾ ਹੈ ਅਤੇ ਇੰਨਾ ਉੱਚਾ ਚਲਿਆ ਜਾਂਦਾ ਹੈ ਕਿ ਸੌ ਫੁਟ ਤਕ ਅੱਪੜ ਜਾਂਦਾ ਹੈ। ਇਸ ਦੇ ਰੁੱਖ ਝੁੰਡਾਂ ਦੇ ਝੁੰਡ ਉਗਦੇ ਹੁੰਦੇ ਹਨ। ਪੰਜਾਬ ਵਿੱਚ ਕਾਲਕਾ ਦੇ ਲਾਗੇ ਪਹਾੜ ਦੀ ਕੰਢੀ ਵਿੱਚ, ਕਾਂਗੜੇ ਦੇ ਲਾਗੇ ਹਿਮਾਲੇ ਦੀ ਦੱਖਣੀ ਲੜੀ ਵਿੱਚ ਅਤੇ ਹੁਸ਼ਿਆਰਪੁਰ ਵਿੱਚ ਬਹੁਤ ਹੁੰਦਾ ਹੈ। ਛੋਟੀ ਤਰ੍ਹਾਂ ਦੇ ਵਾਂਸ ਦੇ ਨੇਚੇ ਬਣਦੇ ਹਨ। ਪਤਲੇ ਵਾਂਸ ਛੱਪਰਾਂ ਵਿੱਚ ਲਗਦੇ ਹਨ; ਡਾਂਗਾਂ, ਲਾਠੀਆਂ, ਮੰਜਿਆਂ ਦੀਆਂ ਬਾਹੀਆਂ ਤੇ ਸੇਰੂਆਂ ਦੇ ਕੰਮ ਆਉਂਦੇ ਹਨ। ਮੋਟੇ ਵਾਂਸਾਂ ਨਾਲ ਤੰਬੂਆਂ ਦੀਆਂ ਚੋਬਾਂ ਬਣਦੀਆਂ ਨੇ ਅਤੇ ਹੋਰ

ਅਨੇਕ ਕੰਮ ਨਿਕਲਦੇ ਹਨ। ਇਸ ਦੇ ਪੱਤਰ ਚਾਰੇ ਤੋਂ ਸਿਵਾ ਮੱਲ੍ਹੜ ਬਣ ਜਾਂਦੇ ਹਨ ਅਤੇ ਪਹਾੜੀ ਅਲਾਕੇ ਵਿੱਚ ਇਨ੍ਹਾਂ ਤੋਂ ਛਤਰੀ ਦਾ ਕੰਮ ਲੈਂਦੇ ਹਨ।

## (੩) ਲੂਣ ਦੇ ਪਹਾੜ

ਇਹ ਹਿੱਸਾ ਬੜਾ ਖੁਸ਼ਕ ਹੈ। ਇਸ ਤਰ੍ਹਾਂ ਦੀ ਆਬ ਹਵਾ ਵਿੱਚ ਬਨਸਪਤੀ ਘੱਟ ਹੁੰਦੀ ਹੈ। ਨਿਰੇ ਕਾਹੂ, ਫੁਲਾਹੀ, ਕਊ ਤੇ ਸਨੱਥਾ ਦੇ ਬੂਟੇ ਵਿਸਦੇ ਹਨ। ਕਾਹੂ ਦੀ ਲਕੜੀ ਤੋਂ ਸੋਟੀਆਂ ਤੇ ਕੰਘੀਆਂ ਬਣਾਈਆਂ ਜਾਂਦੀਆਂ ਹਨ ਅਤੇ ਫੁਲਾਹੀ ਦੀ ਲਕੜੀ ਨੂੰ ਸਾੜਕੇ ਕੋਲਾ ਬਣਾਇਆ ਜਾਂਦਾ ਹੈ।

**ਪਹਾੜੀ ਹਿੱਸੇ ਦੇ ਜੰਗਲ**--ਪੰਜ ਹਜ਼ਾਰ ਫੁਟ ਦੀ ਉਚਾਈ ਤੋਂ ਬਾਰਾਂ ਹਜ਼ਾਰ ਫੁੱਟ ਦੀ ਉਚਾਈ ਤਕ ਦਿਆਰ, ਪੜਤਲ, ਕੈਲ ਆਦਿਕ ਬਿਰਛ ਉਗਦੇ ਹਨ। ਦਿਆਰ ਦਾ ਰੁਖ ਬੜਾ ਉੱਚਾ ਹੁੰਦਾ ਹੈ, ਪੰਦਰਾਂ ਵੀਹ ਫੁੱਟ ਘੇਰਾ ਅਤੇ ਡੇੜ੍ਹ ਸੌ ਫੁੱਟ ਦੇ ਲਗ ਭਗ ਉਚਾਈ। ਜਦ ਕੋਈ ਦਰਖ਼ਤ ਕੱਟਦੇ ਹਨ, ਤਾਂ ਪਹਿਲੇ ਆਰੇ ਨਾਲ ਵਡੇ ਵਡੇ ਮੋਛੇ ਪਾ ਲੈਂਦੇ ਹਨ ਤੇ ਮਗਰੋਂ ਪਹਾੜ ਦੀ ਢਾਲ ਉੱਤੇ ਲਕੜੀਆਂ ਦੀ ਸੜਕ ਬਣਾਕੇ ਉਨ੍ਹਾਂ ਟੋਟਿਆਂ ਨੂੰ ਵਗਦੇ ਪਾਣੀ ਵੱਲ ਰੋੜ੍ਹ ਦਿੰਦੇ ਹਨ। ਉਸ ਵੇਲੇ ਡਾਢਾ ਤਮਾਸ਼ਾ ਹੁੰਦਾ ਹੈ। ਇਹ ਟੋਟੇ ਆੱਪੇ ਹੀ ਰੁੜ੍ਹਦੇ ਰੁੜ੍ਹਦੇ ਮਦਾਨ ਦੇ ਲ ਗੇ ਆ ਪਹੁੰਚਦੇ ਹਨ। ਕੰਢੇ ਉੱਤੇ ਠੇਕੇਦਾਰਾਂ ਦੇ ਆਦਮੀ ਖੜੇ ਹੁੰਦੇ ਹਨ। ਝੱਟ ਚੱਪੂ ਮਾਰਕੇ ਕੰਢੇ ਉੱਤੇ ਲੈ ਆਉਂਦੇ ਹਨ। ਮਦਾਨੀ ਹਿੱਸੇ ਵਿੱਚ ਜਗਾਧਰੀ, ਦੁਰਾਹਾ, ਬਿਆਸ, ਲਹੌਰ, ਵਜ਼ੀਰਾਬਾਦ ਤੇ

ਜੇਹਲਮ ਦਰਿਆਈ ਲਕੜਾਂ ਦੀਆਂ ਵਡੀਆਂ ਵਡੀਆਂ ਮੰਡੀਆਂ ਹਨ। ਬਖ਼ਤਾਵਰ ਇਨ੍ਹਾਂ ਨੂੰ ਮੁੱਲ ਲੈਕੇ ਇਮਾਰਤਾਂ ਵਿੱਚ ਵਰਤਦੇ ਹਨ।

**ਸਜਾਉਟ ਦਾ ਸਮਿਆਨ**—ਘਰ ਦੀ ਸਜਾਉਟ ਤੇ ਜ਼ਰੂਰੀ ਸਮਿਆਨ ਲਈ ਕਈ ਚੀਜ਼ਾਂ ਦੀ ਲੋੜ ਪੈਂਦੀ ਹੈ। ਕੰਧਾਂ ਵਿੱਚ ਅਲਮਾਰੀਆਂ, ਬੈਠਕੇ ਲਿਖਣ ਪੜ੍ਹਣ ਲਈ ਮੇਜ਼ਾਂ ਕੁਰਸੀਆਂ, ਸੌਣ ਲਈ ਮੰਜੇ, ਬਾਲਾਂ ਦੇ ਖੇਡਣ ਲਈ ਕਈ ਤਰ੍ਹਾਂ ਦੇ ਖਡੌਣੇ ਲਕੜੀ ਦੇ ਬਣਦੇ ਹਨ। ਇਸ ਮਤਲਬ ਵਾਸਤੇ ਟਾਹਲੀ ਦੀ ਲਕੜੀ ਬੜਾ ਕੰਮ ਦੇਂਦੀ ਹੈ। ਦੇਸੀ ਕਾਰੀਗਰ ਇਸ ਉੱਤੇ ਆਪਣੀ ਕਾਰੀਗਰੀ ਵਿਖਾਉਂਦੇ ਹਨ। ਦਿਆਰ ਦੀ ਲਕੜੀ ਪੰਜਾਬ ਵਿੱਚ ਬਹੁਤ ਵਰਤੀ ਜਾਂਦੀ ਹੈ। ਇਸ ਦੀਆਂ ਸ਼ਤੀਰੀਆਂ, ਕੜੀਆਂ, ਮੇਜ਼ਾਂ, ਕੁਰਸੀਆਂ, ਅਲਮਾਰੀਆਂ ਅਤੇ ਘਰ ਦੀਆਂ ਬਹੁਤ ਸਾਰੀਆਂ ਜ਼ਰੂਰੀ ਚੀਜ਼ਾ ਬੜੀਆਂ ਬਣਦੀਆਂ ਹਨ, ਕਿਉਂ ਜੋ ਉਹਨੂੰ ਸੇਉਂਕ ਤੇ ਹੋਰ ਕੀੜੇਨੁਕਸਾਣ ਨਹੀਂ ਪੁਚਾ ਸਕਦੇ।

## ( ੧ ) ਲਕੜੀ ਦਾ ਕੰਮ

ਲਕੜੀ ਦਾ ਕੰਮ ਬਹੁਤਾ ਹੁਸ਼ਿਆਰਪੁਰ ਤੇ ਸਿਆਲਕੋਟ ਵਿੱਚ ਹੁੰਦਾ ਹੈ, ਕਿਉਂ ਜੋ ਹੁਸ਼ਿਆਰਪੁਰ ਤਾਂ ਪਹਾੜ ਦੀ ਕੰਢੀ ਵਿੱਚ ਹੈ ਅਤੇ ਇੱਥੇ ਲਕੜੀ ਚੰਗੀ ਹੁੰਦੀ ਹੈ। ਸਿਆਲਕੋਟ ਵਿੱਚ ਰੇਲ ਦੀ ਰਾਹੀਂ ਛਾਂਗੇ ਮਾਂਗੇ ਦੀ ਰੱਖ ਤੋਂ ਲਕੜੀ ਛੇਤੀ ਪਹੁੰਚ ਜਾਂਦੀ ਹੈ। ਇਨ੍ਹਾਂ ਦੋਹਾਂ ਸ਼ਹਿਰਾਂ ਤੋਂ

ਛੁੱਟ ਗੁਜਰਾਤ, ਕਰਤਾਰਪੁਰ ਜ਼ਿਲਾ ਜਲੰਧਰ, ਭੇਰਾ, ਚਨਿਓਟ ਤੇ ਪਾਕਪਟਨ ਵਿੱਚ ਵੀ ਲਕੜੀ ਦਾ ਕੰਮ ਭੋੜਾ ਸੁਥਰਾ ਹੁੰਦਾ ਹੈ।

**ਹੁਸ਼ਿਆਰਪੁਰ**--ਖਰਾਦ ਦਾ ਕੰਮ, ਕੁਰਸੀਆਂ, ਪੀੜ੍ਹੇ, ਪਲੰਘ ਦੇ ਪਾਵੇ ਅਤੇ ਖਡੌਣੇ।

**ਸਿਆਲਕੋਟ**--ਹਾਕੀ, ਗੇਂਦ ਬੱਲੇ, ਖੇਲਾਂ ਦਾ ਸਮਿਆਨ, ਟੈਨਸ ਖੇਡਣ ਦੀਆਂ ਛਿੱਕੀਆਂ ਆਦਿਕ।

**ਗੁਜਰਾਤ--ਕਰਤਾਰ ਪੁਰ**--ਕੁਰਸੀਆਂ, ਮੇਜ਼ਾਂ, ਲਕੜੀ ਦਾ ਹੋਰ ਕੰਮ। ਬਾਰ ਦੇ ਇਲਾਕੇ ਵਿੱਚ ਫ਼ਰਾਸ ਦੀ ਲਕੜੀ ਬਹੁਤ ਹੁੰਦੀ ਹੈ। ਇਸ ਉੱਤੇ ਖੁਦਾਈ ਤੇ ਰੰਗ ਦਾ ਕੰਮ ਬਹੁਤ ਹੱਛਾ ਹੁੰਦਾ ਹੈ।

**ਪਾਕਪਟਨ**--ਇੱਥੇ ਪਲੰਘਾਂ ਦੇ ਪਾਵੇ, ਸੰਦੂਕਚੀਆਂ ਅਤੇ ਖਡੌਣੇ ਬਣਦੇ ਹਨ, ਜਿਨ੍ਹਾਂ ਉੱਤੇ ਬਹੁਤ ਸੋਹਣਾ ਰੋਗਨ ਕੀਤਾ ਜਾਂਦਾ ਹੈ।

**ਚਨਿਓਟ**--ਚਨਿਓਟ ਵਿੱਚ ਲਕੜੀ ਦਾ ਖ਼ਰਾਦੀ ਕੰਮ, ਕਲਮਦਾਨ ਤੇ ਸੰਦੂਕੜੀਆਂ; ਭੇਰੇ ਵਿੱਚ ਲਕੜੀ ਦੇ ਕੰਮ ਉੱਤੇ ਖੁਦਾਈ; ਲਹੌਰ, ਅੰਮ੍ਰਿਤਸਰ ਤੇ ਨੂਰਪੁਰ ( ਜ਼ਿਲਾ ਸ਼ਾਹ ਪੁਰ ) ਵਿੱਚ ਕੰਘੇ; ਸਾਹੀਵਾਲ ਵਿੱਚ ਖ਼ਰਾਦ ਦਾ ਕੰਮ ਅਤੇ ਲਹੌਰ, ਅਮ੍ਰਿਤਸਰ ਤੇ ਜਲੰਧਰ ਸ਼ਹਿਰ ਵਿੱਚ ਬੱਘੀਆਂ ਅਰ ਟਮਟਮਾਂ ਬਣਦੀਆਂ ਹਨ।

## (੨) ਮਿੱਟੀ ਦਾ ਕੰਮ

ਐਉਂ ਤਾਂ ਹਰ ਪਿੰਡ ਤੇ ਕਸਬੇ ਵਿੱਚ ਲੋਕਾਂ ਦੀਆਂ ਲੋੜਾਂ ਲਈ ਕੁਮਹਾਰ ਮਿੱਟੀ ਦੇ ਭਾਂਡੇ ਬਣਾਂਦੇ ਨੇ; ਪਰ ਮੁਲਤਾਨ ਤੇ ਬਹਾਵਲਪੁਰ ਦਾ ਕੰਮ ਬਹੁਤ ਸੁਥਰਾ ਹੁੰਦਾ ਹੈ। ਬਹਾਵਲਪੁਰ ਦੀਆਂ ਮਿੱਟੀ ਦੀਆਂ ਸੁਰਾਹੀਆਂ ਤੇ ਰੋਗਣੀ ਭਾਂਡੇ ਅਜੇਹੇ ਸੋਹਣੇ ਤੇ ਹਲਕੇ ਹੁੰਦੇ ਹਨ ਕਿ ਦੂਰ ਦੂਰ ਤੀਕਣ ਵਿਕਣ ਜਾਂਦੇ ਹਨ। ਇਨ੍ਹਾਂ ਭਾਂਡਿਆਂ ਉੱਤੇ ਚਿਤ੍ਰਕਾਰੀ ਅਤੇ ਬੇਲ ਬੂਟਿਆਂ ਦਾ ਕੰਮ ਬਹੁਤ ਹੀ ਵਧੀਆ ਹੁੰਦਾ ਹੈ। ਬਖ਼ਤਾਵਰ ਇਨ੍ਹਾਂ ਨਾਲ ਆਪਣੇ ਮਕਾਨ ਸਜਾਉਂਦੇ ਹਨ।

**ਕਾਗ਼ਜ਼ੀ ਭਾਂਡੇ**-ਪਾਣੀਪਤ, ਝੱਜਰ ਅਤੇ ਜਲੰਧਰ ਵਿੱਚ ਬਣਦੇ ਹਨ। ਸਿਆਲਕੋਟ, ਗੁਜਰਾਂਵਾਲਾ ਤੇ ਰਾਉਲ-ਪਿੰਡੀ ਕਾਗ਼ਜ਼ੀ ਭਾਂਡਿਆਂ ਲਈ ਮਸ਼ਹੂਰ ਹਨ।

## ਕਹਿੰ ਤੇ ਪਿੱਤਲ ਦੇ ਭਾਂਡੇ

ਕਹਿੰ ਪਿੱਤਲ ਦੇ ਭਾਂਡੇ ਬਹੁਤੇ ਪੂਰਬੀ ਪੰਜਾਬ ਵਿੱਚ ਬਣਦੇ ਹਨ। ਇਹ ਧਾਂਤਾਂ ਵਲੈਤੀ ਮੁਲਖਾਂ ਤੋਂ ਆਉਂਦੀਆਂ ਹਨ ਅਤੇ ਕਾਰੀਗਰ ਇਨ੍ਹਾਂ ਨੂੰ ਕੁੱਟ ਕੁੱਟਕੇ ਤੇ ਪੰਘਾਰਕੇ ਥਾਲੀਆਂ, ਗਲਾਸ, ਗਾਗਰਾਂ ਅਤੇ ਹੋਰ ਭਾਂਡੇ ਬਣਾਉਂਦੇ ਹਨ। ਰੀਵਾੜੀ, ਪਾਣੀਪਤ, ਜਗਾਧਰੀ; ਅਮ੍ਰਿਤਸਰ ਅਤੇ ਗੁਜਰਾਂਵਾਲੇ ਵਿੱਚ ਹਰ ਵਰ੍ਹੇ ਹਜ਼ਾਰਾਂ ਰੁਪਇਆਂ ਦੇ ਭਾਂਡੇ ਵਿਕਦੇ ਹਨ।

## ( ੪ ) ਲੋਹੇ ਦਾ ਕੰਮ

ਸਾਡੇ ਸੂਬੇ ਵਿੱਚ ਲੋਹਾ ਬਹੁਤ ਘੱਟ ਹੁੰਦਾਂ ਹੈ; ਇਸ ਕਰਕੇ ਬਾਹਰਲੇ ਮੁਲਖਾਂ ਤੋਂ ਮੰਗਵਾਇਆ ਜਾਂਦਾ ਹੈ। ਕਾਰੀਗਰ ਇਸ ਦੀਆਂ ਭਾਂਤ ਭਾਂਤ ਦੀਆਂ ਚੀਜ਼ਾਂ ਬਣਾਉਂਦੇ ਹਨ। ਪੰਜਾਬ ਵਿੱਚ ਭੇਰਾ, ਵਜ਼ੀਰਾਬਾਦ, ਗੁਜਰਾਂਵਾਲਾ, ਕੋਟਲੀ ਲੁਹਾਰਾਂ ( ਜ਼ਿਲਾ ਸਿਆਲਕੋਟ ) ਤੇ ਜਲੰਧਰ ਇਸ ਕਾਰੀਗਰੀ ਦੇ ਅੱਡੇ ਹਨ।

**ਭੇਰਾ**--ਲੋਹੇ ਦੇ ਚਾਕੂ, ਕੈਂਚੀਆਂ ਤੇ ਛੁਰੀਆਂ ਤਿਆਰ ਹੁੰਦੀਆਂ ਹਨ।

**ਵਜ਼ੀਰਾਬਾਦ**--ਚਾਕੂ, ਸੋਟੀਆਂ, ਤੇ ਛੁਰੀਆਂ ਵਜ਼ੀਰਾ-ਬਾਦ ਤੇ ਉਸ ਦੇ ਨੇੜੇ ਹੀ ਨਿਜ਼ਾਮਾਬਾਦ ਵਿੱਚ ਬਹੁਤ ਵਧੀਆ ਬਣਦੀਆਂ ਹਨ ਅਤੇ ਬੰਬਈ, ਕਰਾਚੀ ਤਕ ਵਿਕਣ ਜਾਂਦੀਆਂ ਹਨ।

**ਕੋਟਲੀ ਲੁਹਾਰਾਂ**--ਇੱਥੇ ਕੋਫ਼ਤ ਦਾ ਕੰਮ ਬਹੁਤ ਹੁੰਦਾ ਹੈ। ਇੱਥੋਂ ਦੇ ਕਾਰੀਗਰ ਆਪਣੇ ਕੰਮ ਵਿੱਚ ਬੜੇ ਹੁਸ਼ਿਆਰ ਹਨ। ਛੁਰੀਆਂ, ਰਕਾਬਾਂ ਅਤੇ ਲਗਾਮਾਂ ਤਿਆਰ ਕਰਦੇ ਹਨ।

**ਗੁਜਰਾਂਵਾਲਾ**--ਲੋਹੇ ਦੀਆਂ ਪੇਟੀਆਂ, ਲੋਹੇ ਦੇ ਟ੍ਰੰਕ, ਸੰਦੂਕ ਤੇ ਹਮਾਮ ਤਿਆਰ ਹੋਕੇ ਬਾਹਰ ਭੇਜੇ ਜਾਂਦੇ ਹਨ।

**ਜਲੰਧਰ ਸ਼ਹਿਰ**---ਲੋਹੇ ਤੇ ਟੀਨ ਦੇ ਟ੍ਰੰਕ, ਬਾਲਟੀਆਂ ਤੇ ਜੰਦ੍ਰੇ ਬਣਦੇ ਹਨ।

# ਪ੍ਰਸ਼ਨ

( ੧ ) ਤੁਹਾਡੇ ਪਿੰਡ ਦੇ ਲਾਂਭ ਛਾਂਭ ਕਿਸ ਤਰ੍ਹਾਂ ਦੇ ਰੁੱਖ ਮਿਲਦੇ ਹਨ ? ਇਸ ਤੋਂ ਅੰਦਾਜ਼ਾ ਲਾਓ ਕਿ ਤੁਹਾਡਾ ਪਿੰਡ ਜੰਗਲਾਂ ਦੇ ਕੇਹੜੇ ਖੰਡ ਵਿੱਚ ਹੈ ? ਇੱਥੇ ਇਹ ਰੁੱਖ ਕਿਉਂ ਉਗਦੇ ਹਨ ?

( ੨ ) ਤੁਸੀਂ ਆਪਣੇ ਗੋਲ ਕਮਰੇ ਜਾਂ ਦਲਾਨ ਨੂੰ ਸਜਾਣਾ ਚਾਹੁੰਦੇ ਹੋ। ਦੱਸੋ ਕੀ ਕੀ ਸਮਿਆਨ ਉਸ ਲਈ ਲੋੜੀਦਾ ਹੈ ਅਤੇ ਇਹ ਸਮਿਆਨ ਤੁਸੀ ਕਿੱਥੋਂ ਮੰਗਵਾਓਗੇ?

( ੩ ) ਹੇਠਲੇ ਸ਼ਹਿਰਾਂ ਵਿੱਚ ਕੇਹੜਾ ਕੇਹੜਾ ਲਕੜੀ ਦਾ ਕੰਮ ਹੁੰਦਾ ਹੈ ਅਤੇ ਕਿਉਂ:—

ਸਿਆਲਕੋਟ, ਹੁਸ਼ਿਆਰਪੁਰ. ਚਨਿਓਟ. ਪਾਕਪਟਨ, ਕਰਤਾਰਪੁਰ, ਗੁਜਰਾਤ:—

( ੪ ) ਹੇਠਲੇ ਦਰਖ਼ਤ ਕਿੱਥੇ ਕਿੱਥੇ ਮਿਲਦੇ ਹਨ ਅਤੇ ਉਹ ਕਿਸ ਕਿਸ ਕੰਮ ਆਉਂਦੇ ਹਨ:—

ਕਿੱਕਰ, ਦਿਆਰ, ਚੀਲ੍ਹ, ਫਰਾਸ਼, ਟਾਹਲੀ, ਵਾਂਸ।

( ੫ ) ਵਲੈਤ ਦੇ ਇੱਕ ਸੁਦਾਗਰ ਨੇ ਮਿੱਟੀ ਦੀਆਂ ਸੁਰਾਹੀਆਂ ਤੇ ਰੋਗਨੀ ਭਾਂਡਿਆਂ ਲਈ ਅਮ੍ਰਿਤਸਰ ਦੀ ਮੰਡੀ ਵਿੱਚ ਫ਼ਰਮੈਸ਼ ਭੇਜੀ। ਦੱਸੋ ਉਸ ਨੇ ਕੀ ਗ਼ਲਤੀ ਕੀਤੀ ? ਉਸ ਨੂੰ ਠੀਕ ਕਰੋ।

( ੬ ) ਦਿਆਰ ਦੀ ਲਕੜੀ ਸਾਡੇ ਤੀਕਰ ਕਿਸ ਤਰ੍ਹਾਂ ਅੱਪੜਦੀ ਹੈ ? ਪੰਜਾਬ ਵਿੱਚ ਇਸ ਦੀਆਂ ਵਡੀਆਂ ਵਡੀਆਂ ਮੰਡੀਆਂ ਕਿੱਥੇ ਹੈਨ ?

( ੭ ) ਬੰਬਈ ਦੇ ਇਕ ਸੁਦਾਗਰ ਨੇ ਲੋਹੇ ਦੇ ਟ੍ਰੰਕ ਤੇ ਬਾਲਟੀਆਂ ਜਲੰਧਰ ਸ਼ਹਿਰ ਵਿੱਚ, ਚਾਕੂ ਛੁਰੀਆਂ ਵਜ਼ੀਰਾ-ਬਾਦ ਵਿੱਚ, ਕਿਹੀਂ ਪਿੱਤਲ ਦੇ ਭਾਂਡੇ ਅਮ੍ਰਿਤਸਰ ਵਿੱਚ, ਲੋਹੇ ਦੀਆਂ ਪੇਟੀਆਂ ਤੇ ਸੰਦੂਕ ਗੁਜਰਾਂਵਾਲੇ ਵਿੱਚ ਅਤੇ ਰਕਾਬਾਂ ਤੇ ਲਗਾਮਾਂ ਸਿਆਲਕੋਟ ਵਿੱਚ ਵੇਚਣ ਲਈ ਆਪਣਿਆਂ ਗੁਮਾਸ਼ਤਿਆਂ ਦੇ ਪਾਸ ਭੇਜ ਦਿੱਤੀਆਂ। ਦੱਸੋ ਇਸ ਸੌਦੇ ਵਿੱਚ ਕੀ ਨੁਕਸਾਨ ਹੋਵੇਗਾ ?

## ੧੦ ਆਵਾਜਾਈ ਦੇ ਵਸੀਲੇ

### ( ੧ ) ਦਰਿਆ

ਤੁਸਾਂ ਪਹਿਲੇ ਸਬਕ ਵਿੱਚ ਪੜ੍ਹਿਆ ਸੀ ਕਿ ਸਾਡੇ ਸੂਬੇ ਦਾ ਨਾਉਂ ਪੰਜਾਂ ਦਰਿਆਵਾਂ ਦਾ ਦੇਸ ਜਾਂ ਪੰਜਾਬ ਮਸ਼ਹੂਰ ਹੈ। ਦੱਸੋ ਤਾਂ ਸਹੀ ਉਹ ਕੇਹੜੇ ਕੇਹੜੇ ਦਰਿਆ ਹਨ ? ਸਤਲੁਜ ਜਾਂ ਸਤੁਦ੍ਰ ਬਿਆਸ, ਰਾਵੀ, ਝਣਾਂ, ਜੇਹਲਮ ਤਾਂ ਸੂਬੇ ਦੇ ਅੰਦਰ ਵਗਦੇ ਹਨ ਅਤੇ ਜਮਨਾ ਤੇ ਅਟਕ ਇਸ ਦੀ ਪੂਰਬੀ ਤੇ ਪੱਛਮੀ ਹੱਦ ਦਾ ਕੰਮ ਦਿੰਦੇ ਹਨ। ਇਹ ਪੰਜੇ ਦਰਿਆ ਮਿਠਨ ਕੋਟ ਤੇ ਦਰਿਆ ਅਟਕ ਜਾਂ ਸਿੰਧ ਨਾਲ ਮਿਲ ਜਾਂਦੇ ਹਨ। ਅਤੇ ਇੱਥੋਂ ਅੱਗੇ ਸਾਰਿਆਂ ਦਾ ਨਾਉਂ ਸਿੰਧ ਹੋ ਜਾਂਦਾ ਹੈ।

**ਆਵਾਜਾਈ ਦੇ ਵਸੀਲੇ**—ਪਹਿਲੇ ਸਮੇਂ ਜਦੋਂ ਇਸ ਮੁਲਕ ਵਿੱਚ ਰੇਲ ਦਾ ਨਾਉਂ ਸਾਰਖਾ ਵੀ ਨਹੀਂ ਸੀ, ਇਨ੍ਹਾਂ ਦਰਿਆਵਾਂ ਕਰਕੇ ਬੇੜੀਆਂ ਵਿੱਚ ਮਾਲ ਇੱਕ ਥਾਂ ਤੋਂ ਦੂਜੀ ਥਾਂ ਪੁਚਾਇਆ ਜਾਂਦਾ ਸੀ।

ਸਿੰਧ ਦਰਿਆ ਵਿੱਚ ਅਗਨ ਬੋਟ ਚਲਦੇ ਸਨ; ਪਰ ਇਸ ਤਰ੍ਹਾਂ ਖਰਚ ਬਹੁਤ ਹੋ ਜਾਂਦਾ ਸੀ ਅਤੇ ਮਾਲ ਮਹਿੰਗਾ ਪੈਂਦਾ ਸੀ। ਅੱਜ ਕੱਲ੍ਹ ਲੋਕ ਰੇਲ ਵਿੱਚ ਮਾਲ ਮੰਗਵਾਂਦੇ ਹਨ ਅਤੇ ਦਰਿਆਵਾਂ ਤੋਂ ਹੋਰ ਫ਼ੈਦੇ ਉਠਾਉਂਦੇ ਹਨ।

**ਦਰਿਆਵਾਂ ਦੇ ਫ਼ੈਦੇ**--ਆਓ ਤੁਹਾਨੂੰ ਦੱਸੀਏ ਕਿ ਪੰਜਾਬ ਦੇ ਦਰਿਆਵਾਂ ਤੋਂ ਕੀ ਲਾਭ ਹਨ। ਪੰਜਾਬ ਦੇ ਇਹ ਦਰਿਆ ਹਿਮਾਲਾ ਪਹਾੜ ਤੋਂ ਨਿਕਲਦੇ ਹਨ। ਇਨ੍ਹਾਂ ਪਹਾੜਾਂ ਉੱਤੇ ਬਾਰਾਂ ਮਹੀਨੇ ਬਰਫ਼ ਜੰਮੀ ਰਹਿੰਦੀ ਹੈ। ਉਨ੍ਹਾਲ ਵਿੱਚ ਸੂਰਜ ਦੀ ਤਪਸ਼ ਨਾਲ ਬਰਫ਼ ਪੰਘਰਦੀ ਹੈ ਅਤੇ ਦਰਿਆਵਾਂ ਵਿੱਚ ਪਾਣੀ ਵਧ ਜਾਂਦਾ ਹੈ। ਬਰਖਾ ਦੀ ਰੁੱਤ ਵਿੱਚ ਅਸੀਂ ਕਈ ਵਾਰ ਵੇਖਦੇ ਹਾਂ ਕਿ ਨਿੰਬਲ ਹੁੰਦਾ ਹੈ ਅਤੇ ਦਰਿਆ ਵਿੱਚ ਪਾਣੀ ਠਾਠਾਂ ਮਾਰਦਾ ਹੈ, ਆਪਣੇ ਕੰਢਿਆਂ ਤੋਂ ਬਹੁਤ ਅਗਾਹਾਂ ਆ ਜਾਂਦਾ ਹੈ, ਫ਼ਸਲਾਂ ਥੱਲੇ ਦੱਬੀਆਂ ਜਾਂਦੀਆਂ ਹਨ। ਕਈ ਵੇਰ ਪਿੰਡਾਂ ਦੇ ਪਿੰਡ ਡੁੱਬ ਜਾਂਦੇ ਹੈਨ। ਇੱਕ ਪਾਸਿਓਂ ਧਰਤੀ ਨੂੰ ਢਾਹ ਲਗ ਜਾਂਦਾ ਹੈ, ਦੂਜੇ ਪਾਸੇ ਨਵੀਂ ਧਰਤੀ ਖਣਦੀ ਜਾਂਦੀ ਹੈ; ਪਰ ਸਿਆਲ ਵਿੱਚ ਇਹ ਗੱਲ ਨਹੀਂ ਹੁੰਦੀ।

## (੧) ਹਰੀ ਭਰੀ ਧਰਤੀ ਬਣਾਉਂਦੇ ਹਨ--

ਪਾਣੀ ਪਹਿਲੇ ਨਾਲੋਂ ਘਟ ਜਾਂਦਾ ਹੈ ਅਤੇ ਦਰਿਆ ਦੇ ਇਰਦੇ ਗਿਰਦੇ ਦੀ ਧਰਤੀ ਸੁੱਕ ਜਾਂਦੀ ਹੈ। ਮਿੱਟੀ ਚਿੱਕੜ ਜੋ ਦਰਿਆ ਆਪਣੇ ਨਾਲ ਲਿਆਇਆ ਸੀ, ਜ਼ਮੀਨ ਵਿੱਚ

ਮਿਲ ਜਾਂਦਾ ਹੈ ਅਤੇ ਮੱਲ੍ਹੜ ਦਾ ਕੰਮ ਦਿੰਦਾ ਹੈ । ਜਿਮੀਂਦਾਰ ਇੱਥੇ ਖੇਤੀ ਕਰਦੇ ਹਨ; ਫ਼ਸਲਾਂ ਚੰਗੀਆਂ ਹੁੰਦੀਆਂ ਹਨ ਅਤੇ ਕਿਰਸਾਣ ਨਿਹਾਲ ਹੋ ਜਾਂਦੇ ਹਨ।

(੨) ਪੰਜਾਬ ਦੇ ਸਾਰੇ ਦਰਿਆ ਪਹਾੜਾਂ ਵਿੱਚੋਂ ਨਿਕਲਕੇ ਮਦਾਨ ਵਿੱਚ ਲਹਿੰਦੇ ਹਨ । ਪਹਾੜੀ ਹਿੱਸੇ ਵਿੱਚ ਇਨ੍ਹਾਂ ਦੀ ਚਾਲ ਤਿੱਖੀ ਅਤੇ ਪਾਟ ਘੱਟ ਚੌੜਾ ਹੁੰਦਾ ਹੈ। ਥੋੜਾ ਜਿਹਾ ਮੀਂਹ ਵੀ ਪਏ ਤਾਂ ਝੱਟ ਇਨ੍ਹਾਂ ਵਿੱਚ ਪਾਣੀ ਆ ਜਾਂਦਾ ਹੈ ਅਤੇ ਪਾਰ ਜਾਣਾ ਔਖਾ ਹੋ ਜਾਂਦਾ ਹੈ। ਇੱਥੇ ਇਹ ਮਿੱਟੀ, ਰੋੜਿਆਂ ਅਤੇ ਪੱਥਰਾਂ ਨੂੰ ਕੱਟ ਕੱਟ ਕੇ ਆਪਣੇ ਨਾਲ ਵਗਾ ਲਿਆਉਂਦੇ ਹਨ ਅਤੇ ਜਦ ਮਦਾਨ ਵਿੱਚ ਆਉਂਦੇ ਹਨ, ਤਾਂ ਇਨ੍ਹਾਂ ਦੀ ਚਾਲ ਮੱਠੀ ਅਤੇ ਪਾਟ ਚੌੜਾ ਹੋ ਜਾਂਦਾ ਹੈ।

**(੨) ਪੈਦਾਵਾਰੀ ਦਾ ਵਾੱਧਾ**—ਇਸ ਤਰ੍ਹਾਂ ਕਈਆਂ ਵਰ੍ਹਿਆਂ ਵਿੱਚ ਉਹ ਲਾਂਘਾ ਹਰਿਆਉਲਾ ਮਦਾਨ ਅਤੇ ਉੱਚੀ ਧਰਤੀ ਬਣ ਜਾਂਦਾ ਹੈ ਅਤੇ ਦਰਿਆ ਜਦ ਆਪਣਾ ਰਾਹ ਬਦਲ ਦੇਂਦਾ ਹੈ, ਤਾਂ ਇਨ੍ਹਾਂ ਮਦਾਨਾਂ ਵਿੱਚ ਵਾਹੀ ਹੋਣ ਲਗ ਪੈਂਦੀ ਹੈ, ਜਿਸ ਵਿੱਚ ਪੈਦਾਵਾਰ ਬਹੁਤ ਹੁੰਦੀ ਹੈ। ਪੰਜਾਬ ਦੇ ਮਦਾਨਾਂ ਦੀ ਹਰਿਆਉਲ ਇਨ੍ਹਾਂ ਦਰਿਆਵਾਂ ਦੇ ਆਸਰੇ ਹੈ। ਜੇ ਇਹ ਦਰਿਆ ਨ ਹੁੰਦੇ, ਤਾਂ ਪੰਜਾਬ ਇੱਕ ਬੰਜਰ ਇਲਾਕਾ ਹੁੰਦਾ।

(੩) ਉੱਪਰ ਦੱਸ ਆਏ ਹਾਂ ਕਿ ਪਹਾੜੀ ਹਿੱਸੇ ਦੀ

ਜ਼ਮੀਨ ਪੱਧਰੀ ਨਹੀਂ ਹੁੰਦੀ, ਦਰਿਆ ਇੱਥੇ ਅਜਿਹੀ ਸਫ਼ਾਈ ਨਾਲ ਨਹੀਂ ਵਗਦੇ, ਜਿਸ ਤਰ੍ਹਾਂ ਦੇਸ ਵਿੱਚ। ਉੱਚੇ ਉੱਚੇ ਥਾਂ ਜੋ ਰਾਹ ਵਿੱਚ ਆਉਂਦੇ ਹਨ, ਉੱਥੇ ਚਾਦਰਾਂ ਬਣ ਬਣ ਕੇ ਜ਼ੋਰ ਨਾਲ ਡਿਗਦੇ ਹਨ, ਇਨ੍ਹਾਂ ਤੋਂ ਬਿਜਲੀ ਪੈਦਾ ਕੀਤੀ ਜਾ ਸਕਦੀ ਹੈ।

**( ੩ ) ਬਿਜਲੀ ਦੀ ਤਾਕਤ**--ਸਰਕਾਰ ਨੇ ਸ਼ਹਿਰ ਮੰਡੀ ਦੇ ਨੇੜੇ ਦਰਿਆ ਬਿਆਸ ਦੀ ਸਹਾਇਕ ਨਦੀ ਊਹਲ ਤੋਂ ਬਿਜਲੀ ਲੈਣ ਦਾ ਬੜਾ ਭਾਰਾ ਕਾਰਖਾਨਾ ਬਣਾਇਆ ਹੈ, ਜਿਸ ਦਾ ਹਾਲ ਅੱਗੇ ਦੱਸਾਂਗੇ। ਦੂਜੀ ਥਾਂ ਇਸ ਵੇਲੇ ਸਿਰੀ ਨਗਰ ਵਿੱਚ ਰੇਸ਼ਮ ਦਾ ਕਾਰਖਾਨਾ ਦਰਿਆ ਜੇਹਲਮ ਦੇ ਪਾਣੀ ਦੀ ਬਿਜਲੀ ਨਾਲ ਚਲਦਾ ਹੈ। ਇਨ੍ਹਾਂ ਤੋਂ ਛੁੱਟ ਸਰਕਾਰ ਹੋਰ ਕਈਆਂ ਥਾਂਵਾਂ ਤੋਂ ਬਿਜਲੀ ਦੀ ਤਾਕਤ ਲੈਣ ਦੀ ਸਲਾਹ ਪਈ ਕਰਦੀ ਹੈ।

**( ੪ ) ਮਾਲ**--ਦਰਿਆਵਾਂ ਵਿੱਚ ਬੇੜੀਆਂ ਚਲਦੀਆਂ ਹਨ ਅਤੇ ਉਨ੍ਹਾਂ ਦੀ ਰਾਹੀਂ ਇਕ ਥਾਂ ਤੋਂ ਦੂਜੀ ਥਾਂ ਮਾਲ ਲੈ ਜਾਂਦੇ ਹਨ।

**( ੫ ) ਨਹਿਰਾਂ**--ਧਰਤੀ ਨੂੰ ਪਾਣੀ ਦੇਣ ਲਈ ਦਰਿਆਵਾਂ ਵਿੱਚੋਂ ਨਹਿਰਾਂ ਕੱਢੀਆਂ ਜਾਂਦੀਆਂ ਹਨ। ਪੰਜਾਬ ਦੇ ਦਰਿਆ ਨਹਿਰਾਂ ਲਈ ਬਹੁਤ ਠੀਕ ਹਨ। ਇਨ੍ਹਾਂ ਕਰਕੇ ਸਾਡੇ ਸੂਬੇ ਦੇ ਕਈ ਬੰਜਰ ਇਲਾਕੇ ਹਰੇ ਭਰੇ ਹੋ ਗਏ ਹਨ। ਇਨ੍ਹਾਂ ਦਾ ਹਾਲ ਅਗਲੇ ਸਬਕ ਵਿੱਚ ਦੱਸਿਆ ਜਾਏਗਾ।

**( ੬ ) ਕਾਰਖ਼ਾਨੇ**—ਦਰਿਆਵਾਂ ਅਤੇ ਨਹਿਰਾਂ ਦੇ ਪਾਣੀ ਦੇ ਜ਼ੋਰ ਨਾਲ ਕਲਾਂ, ਘਰਾਟ ਤੇ ਪਨਚੱਕੀਆਂ ਚਲਦੀਆਂ ਹਨ। ਸਾਡੇ ਸੂਬੇ ਵਿੱਚ ਸੁਜਾਨਪੁਰ ਦਾ ਖੰਡ ਦਾ ਕਾਰਖਾਨਾ ਨਹਿਰ ਅਪਰ ਬਾਰੀ ਦੁਆਬ ਦੇ ਪਾਣੀ ਦੇ ਸਿਰ ਤੇ ਚਲ ਰਿਹਾ ਹੈ।

**ਦਰਿਆਵਾਂ ਦਾ ਹਾਲ**—ਦਰਿਆਵਾਂ ਦੇ ਲਾਭ ਤੁਸਾਂ ਪੜ੍ਹ ਲਏ; ਹੁਣ ਜ਼ਰਾ ਇਨ੍ਹਾਂ ਦੀ ਸੈਲ ਦਾ ਹਾਲ ਸੁਣੋ। ਨਕਸ਼ੇ ਵੱਲ ਦੇਖਣ ਤੋਂ ਪਤਾ ਲਗਦਾ ਹੈ ਕਿ ਇਹ ਦਰਿਆ ਉੱਤਰ-ਪੂਰਬ ਅਰਥਾਤ ਹਿਮਾਲਾ ਪਹਾੜ ਤੋਂ ਨਿਕਲਕੇ ਦੱਖਣ-ਪੱਛਮ ਵੱਲ ਵਗਦੇ ਹਨ। ਭਲਾ ਦੱਸੋ ਤਾਂ ਸਹੀ ਸੂਬੇ ਦੀ ਢਾਲ ਕੇਹੜੇ ਪਾਸੇ ਹੈ ?

**ਦਰਿਆ ਸਤਲੁਜ ਜਾਂ ਸਤੁੱਦਰ**—ਇਹ ਦਰਿਆ ਝੀਲ ਮਾਨ ਸਰੋਵਰ ਤੋਂ ਨਿਕਲਦਾ ਹੈ, ਜੋ ਤਿੱਬਤ ਦੇ ਪਹਾੜਾਂ ਵਿੱਚ ਹੈ। ਕੀ ਅਸੀਂ ਇੱਥੋਂ ਬੇੜੀ ਵਿੱਚ ਬਹਿਕੇ ਦੇਸ ਵੱਲ ਜਾ ਸਕਦੇ ਹਾਂ ? ਨਹੀਂ, ਇੱਥੇ ਇਹ ਦਰਿਆ ਪਹਾੜਾਂ ਵਿੱਚ ਚੱਕਰ ਖਾਂਦਾ ਖਾਂਦਾ ਵਗਦਾ ਹੈ । ਚਾਲ ਬੜੀ ਤਿੱਖੀ ਹੈ। ਕਦਮ ਕਦਮ ਉੱਤੇ ਪੱਥਰ ਹਨ। ਬੇੜੀ ਦੇ ਉਲਟ ਜਾਣ ਦਾ ਡਰ ਹੈ । ਫੇਰ ਇੱਥੇ ਲੋਕ ਕਿਸ ਤਰ੍ਹਾਂ ਕੰਮ ਚਲਾਉਂਦੇ ਹੋਣਗੇ ? ਮਸ਼ਕਾਂ ਉੱਤੇ ਤਰਦੇ ਨੇ। ਕਈ ਵਹਿਣ ਵੱਲ ਚਲ ਪੈਂਦੇ ਹਨ ਅਤੇ ਦੋ ਹੱਥ ਮਾਰਕੇ ਪਾਰ ਹੋ ਜਾਂਦੇ ਹਨ। ਇਸ ਹਿੱਸੇ ਵਿੱਚ ਕਈ ਨਦੀ ਨਾਲੇ ਵੀ ਇਸ ਦੇ

ਨਾਲ ਆ ਮਿਲਦੇ ਹਨ । ਇਹ ਸਹਾਇਕ ਨਦੀਆਂ ਅਖਵਾਂਦੀਆਂ ਹਨ। ਇਸ ਤਰ੍ਹਾਂ ਇਹ ਦਰਿਆ ਬੁਸ਼ਹਿਰ ਤੇ ਬਿਲਾਸ ਪੁਰ ਦੀਆਂ ਪਹਾੜੀ ਰਿਆਸਤਾਂ ਵਿੱਚੋਂ ਵਗਕੇ ਰੋਪੜ ਮਦਾਨ ਵਿੱਚ ਆਉਂਦਾ ਹੈ। ਰਾਮ ਪੁਰ ਰਿਆਸਤ ਬੁਸ਼ਹਿਰ ਦੀ ਰਾਜਧਾਨੀ ਹੈ ਅਤੇ ਇਸ ਦਰਿਆ ਦੇ ਖੱਬੇ ਕੰਢੇ ਉੱਤੇ ਹੈ। ਇੱਥੇ ਤਿੰਨ ਮੇਲੇ ਲਗਦੇ ਹਨ। ਪਹਾੜੀ ਇਲਾਕੇ ਦੇ ਲੋਕ ਉੱਨ, ਲੋਈਆਂ, ਪੱਟੂ, ਗੁਦਮੇ, ਸੱਜੀ, ਸੁਹਾਗਾ ਲਿਆਕੇ ਵੇਚਦੇ ਹਨ ਅਤੇ ਸੂਤੀ ਕਪੜੇ, ਨੂਣ, ਖੰਡ ਖ਼ਰੀਦਕੇ ਲੈ ਜਾਂਦੇ ਹਨ। ਰੋਪੜ ਬੁਪਾਰ ਦੀ ਥਾਂ ਹੈ । ਇੱਥੇ ਵੀ ਪਹਾੜੀ ਇਲਾਕੇ ਦੇ ਸੁਦਾਗਰ ਫੀਮ, ਚਰਸ, ਲੋਹਾ, ਹਲਦੀ, ਆਲੂ ਲਿਆਉਂਦੇ ਹਨ ਅਤੇ ਲੂਣ, ਕਪੜਾ ਆਦਿਕ ਟੱਟੂਆਂ ਉੱਤੇ ਲੱਦਕੇ ਲੈ ਜਾਂਦੇ ਹਨ । ਹੁਣ ਦਰਿਆ ਦੀ ਚਾਲ ਮੱਠੀ ਹੋ ਜਾਂਦੀ ਹੈ। ਪਹਾੜੀ ਲਕੜੀ ਦੇ ਵਡੇ ਵਡੇ ਕੁੰਦੇ ਜੋ ਵਗਦੇ ਆਉਂਦੇ ਹਨ, ਦੁਰਾਹੇ ਦੀ ਮੰਡੀ ਵਿੱਚ ਸੌਖੇ ਹੀ ਅੱਪੜ ਜਾਂਦੇ ਹਨ। ਫਿਲੌਰ ਦੇ ਪਾਸ ਦਰਿਆ ਉੱਤੇ ਰੇਲ ਦਾ ਸੋਹਣਾ ਪੁਲ ਬਣਿਆ ਹੋਇਆ ਹੈ । ਫਿਲੌਰ ਦੇ ਕਿਲੇ ਵਿੱਚ ਪੁਲਸ ਦੇ ਨੌਕਰਾਂ ਨੂੰ ਸਿਖਿਆ ਦੇਣ ਦਾ ਸਕੂਲ ਵੀ ਹੈ। ਹਰੀ ਦੇ ਪੱਤਣ ਉੱਤੇ ਦਰਿਆ ਬਿਆਸ ਇਸ ਵਿੱਚ ਆਕੇ ਮਿਲਦਾ ਹੈ ਅਤੇ ਫ਼ਿਰੋਜ਼ਪੁਰ ਦੇ ਲਾਗੇ ਦੱਖਣ-ਪੱਛਮ ਵੱਲ ਵਗਦਾ ਨੀਲੀ ਬਾਰ ਦੇ ਅਲਾਕੇ ਵਿੱਚੋਂ ਲੰਘਦਾ ਹੈ । ਮਿੰਟਗੁਮਰੀ ਤੇ ਮੁਲਤਾਨ ਦੇ ਜ਼ਿਲੇ ਸੱਜੇ ਕੰਢੇ ਉੱਤੇ ਅਰ ਬੀਕਾਨੇਰ ਤੇ ਬਹਾਵਲਪੁਰ ਦੀਆਂ ਰਿਆਸਤਾਂ ਖੱਬੇ

ਕੰਢੇ ਵੱਲ ਫੈਲੀਆਂ ਹੋਈਆਂ ਹਨ। ਇਸ ਬੰਜਰ ਇਲਾਕੇ ਨੂੰ ਸਿੰਜਣ ਲਈ ਫ਼ਿਰੋਜ਼ਪੁਰ, ਸੁਲਮਾਨਕੀ, ਇਸਲਾਮ ਤੇ ਪੰਜ ਨਦ ਤੇ ਬੜੇ ਭਾਰੇ ਬੰਨ੍ਹ ਮਾਰੇ ਗਏ ਹਨ। ਵੇਖਣ ਨੂੰ ਤਾਂ ਇਹ ਸਾਰੇ ਬੰਨ੍ਹ ਦਿਸਦੇ ਹਨ, ਪਰ ਇਨ੍ਹਾਂ ਥਾਂਵਾਂ ਤੋਂ ਯਾਰਾਂ ਨਹਿਰਾਂ ਕੱਢੀਆਂ ਗਈਆਂ ਹਨ। ਫ਼ਿਰੋਜ਼ਪੁਰ ਤੇ ਆਦਮ ਵਾਹਣ ਦੇ ਲਾਗੇ ਰੇਲ ਦੇ ਪੱਕੇ ਪੁਲ ਬਣੇ ਹੋਏ ਹਨ। ਰੇਲ ਗੱਡੀ ਇਨ੍ਹਾਂ ਦੇ ਉੱਤੋਂ ਗੜ ਗੜ ਕਰਦੀ ਲੰਘ ਜਾਂਦੀ ਹੈ। ਰਿਆਸਤ ਬਹਾਵਲਪੁਰ ਵਿੱਚ ਇੱਕ ਥਾਂ ਉੱਚ ਦੇ ਲਾਗੇ ਇਹ ਦਰਿਆ ਝਣਾਂ ਨਾਲ ਜਾ ਮਿਲਦਾ ਹੈ। ਇਹ ਥਾਂ ਮੁਸਲਮਾਨਾਂ ਦਾ ਪਵਿੱਤਰ ਅਸਥਾਨ ਹੈ ਅਤੇ ਦੋਵੇਂ ਦਰਿਆ ਪੰਜ ਨਦ ਤੇ ਦਰਿਆ ਸਿੰਧ ਵਿੱਚ ਜਾ ਰਲਦੇ ਹਨ। ਇਹ ਦਰਿਆ ਨੌ ਕੁ ਸੌ ਮੀਲ ਲੰਮਾ ਹੈ ਅਤੇ ਸਿੰਧ ਤੋਂ ਦੂਜੇ ਦਰਜੇ ਪੁਰ ਹੈ।

**ਦਰਿਆ ਬਿਆਸ**—ਕੁੱਲੂ ਦੇ ਪਹਾੜਾਂ ਤੋਂ ਨਿਕਲਦਾ ਹੈ ਅਤੇ ਰਾਹ ਵਿੱਚ ਕਾਂਗੜੇ ਤੇ ਮੰਡੀ ਦੇ ਨਦੀਆਂ ਨਾਲਿਆਂ ਦਾ ਪਾਣੀ ਲੈਂਦਾ ਜ਼ਿਲਾ ਹੁਸ਼ਿਆਰਪੁਰ ਦੇ ਮੁਕੇਰੀਆਂ ਨਾਮੇ ਕਸਬੇ ਦੇ ਨੇੜੇ ਮਦਾਨੀ ਹਿੱਸੇ ਵਿੱਚ ਆ ਵੜਦਾ ਹੈ। ਮੰਡੀ ਤੋਂ ਪੰਜ ਮੀਲ ਦੀ ਵਿੱਥ ਉੱਤੇ ਦਰਿਆ ਊਹਲ ਇਸ ਵਿੱਚ ਆ ਮਿਲਦਾ ਹੈ, ਜਿੱਥੇ ਬਿਜਲੀ ਦਾ ਕਾਰਖ਼ਾਨਾ ਕਾਇਮ ਕੀਤਾ ਗਿਆ ਹੈ। ਇਹ ਦਰਿਆ ੪੯੦ ਮੀਲ ਲੰਮਾ ਹੈ, ਜਿਸ ਵਿੱਚੋਂ ੪੦੦ ਮੀਲ ਪਹਾੜੀ ਇਲਾਕੇ ਵਿੱਚ ਵਗਦਾ ਹੈ। ਇਸ ਦੇ

ਕੰਢੇ ਬਹੁਤ ਉੱਚੇ ਹੈਨ ਅਤੇ ਇਸ ਵਿੱਚੋਂ ਕੋਈ ਵੱਡੀ ਨਹਿਰ ਨਹੀਂ ਕੱਢੀ ਗਈ। ਬਿਆਸ ਦੇ ਨੇੜੇ ਲਕੜੀ ਦੀ ਬੜੀ ਭਾਰੀ ਮੰਡੀ ਹੈ। ਇੱਥੋਂ ਦਰਿਆ ਜ਼ਿਲਾ ਅਮ੍ਰਿਤਸਰ, ਜਲੰਧਰ ਅਤੇ ਰਿਆਸਤ ਕਪੂਰ ਥਲੇ ਦੇ ਵਿਚਕਾਰ ਹੱਦ ਬਣਾਉਂਦਾ ਹਰੀ ਦੇ ਪੱਤਣ ਤੇ ਦਰਿਆ ਸਤਲੁਜ ਵਿੱਚ ਜਾ ਮਿਲਦਾ ਹੈ।

**( ੩ ) ਦਰਿਆ ਰਾਵੀ**—ਕੁੱਲੂ ਦੇ ਪਹਾੜਾਂ ਤੋਂ ਨਿਕਲਕੇ ਚੰਬੇ ਦੀ ਰਿਆਸਤ ਵਿੱਚ ਵੜਦਾ ਹੈ। ਸ਼ਹਿਰ ਚੰਬਾ ਵਿਸਦੇ ਸੱਜੇ ਕੰਢੇ ਵਸਦਾ ਹੈ! ਇੱਥੋਂ ਦੇ ਰਾਜੇ ਦਾ ਚਿੱਟਾ ਮਹਿਲ, ਲਛਮੀ ਨਰਾਇਣ ਦਾ ਸ਼ਾਨਦਾਰ ਮੰਦਰ, ਅਤੇ ਅਜੈਬ ਘਰ ਦੇਖਣ ਦੇ ਲੈਕ ਹਨ। ਸ਼ਹਿਰ ਦੇ ਬਾਹਰ ਖੁੱਲ੍ਹਾ ਮਦਾਨ ਹੈ, ਜਿਸਨੂੰ ਚੁਗਾਣ ਆਖਦੇ ਹਨ। ਇੱਥੇ ਸੌਣ ਭਾਦੋਂ ਦੇ ਮਹੀਨੇ ਬੜਾ ਭਾਰਾ ਮੇਲਾ ਲਗਦਾ ਹੈ। ਇਸ ਮੇਲੇ ਵਿੱਚ ਗੱਦੀ ਲੋਕ ਉੱਨ. ਲੋਈਆਂ, ਪੱਟੂ, ਕੁਟ ਅਤੇ ਫ਼ਿਰੋਜ਼ਾ ਲਿਆਉਂਦੇ ਹਨ ਅਤੇ ਲੂਣ, ਖੰਡ, ਕਪੜਾ ਖਰੀਦਕੇ ਲੈ ਜਾਂਦੇ ਹਨ। ਮਾਧੋ ਪੁਰ ਦੇ ਲਾਗੇ ਇਹ ਦਰਿਆ ਮਦਾਨੀ ਹਿੱਸੇ ਵਿੱਚ ਆਉਂਦਾ ਹੈ, ਜਿੱਥੋਂ ਨਹਿਰ ਅਪਰ ਬਾਰੀ ਦੁਆਬ ਕੱਢੀ ਗਈ ਹੈ। ਇਸ ਦੇ ਮਗਰੋਂ ਜ਼ਿਲਾ ਸਿਆਲਕੋਟ ਨੂੰ ਗੁਰਦਾਸਪੁਰ ਅਤੇ ਅਮ੍ਰਿਤਸਰ ਤੋਂ ਅੱਡ ਕਰਦਾ ਲਹੌਰ ਦੇ ਪਾਸ ਪਹੁੰਚਦਾ ਹੈ। ਇੱਥੇ ਰੇਲ ਤੇ ਮੁਸਾਫ਼ਰਾਂ ਲਈ ਵੱਖਰੇ ਵੱਖਰੇ ਪੁਲ ਬਣੇ ਹੋਏ ਹਨ। ਰੇਲ ਦ ਚੱਲਣ ਤੋਂ ਪਹਿਲਾਂ ਭੀ ਬਾਰ ਦੇ ਇਲਾਕੇ ਦਾ ਘੇਉ ਤੇ ਚੰਮ ਸਾਰਾ ਲਹੌਰ ਵਿਕਣ ਆਉਂਦਾ ਹੁੰਦਾ ਸੀ। ਬੱਲੋਕੀ ਜ਼ਿਲਾ ਲਹੌਰ ਤੋਂ ਇੱਕ ਹੋਰ

ਨਹਿਰ ਮਿੰਟਗੁਮਰੀ ਤੇ ਮੁਲਤਾਨ ਦੇ ਜ਼ਿਲਿਆਂ ਨੂੰ ਸਿੰਜਣ ਲਈ ਕੱਢੀ ਹੋਈ ਹੇ, ਇਸ ਤੋਂ ਗੰਜੀ ਬਾਰ ਦਾ ਅਲਾਕਾ ਵੱਸ ਗਿਆ ਹੈ। ਲਹੌਰੋਂ ਇਹ ਦਰਿਆ ਸੱਪ ਵਾਂਙੂ ਵਲ ਖਾਂਦਾ ਡਿੰਟਗੁਮਰੀ ਤੇ ਮੁਲਤਾਨ ਦੇ ਜ਼ਿਲਿਆਂ ਵਿਚ ਵਗਦਾ ਹੈ ਅਤੇ ਮਾਧੋਪੁਰੋਂ ੨੬੦ ਮੀਲ ਤ੍ਰਿਮੂੰ ਘਾਟ ਤੇ ਝਨਾਂ ਨਾਲ ਮਿਲ ਜਾਂਦਾ ਹੈ।

**(੪) ਦਰਿਆ ਛਨਾਬ ਯਾ ਝਨਾਂ**–ਇਹ ਦਰਿਆ ਦੋ ਨਦੀਆਂ ਚੰਦ੍ਰ ਅਤੇ ਭਾਗਾ ਦੇ ਮਿਲਣ ਨਾਲ ਬਣਿਆ ਹੋਇਆ ਹੈ, ਜੋ ਲਾਹੌਲ ਦੀਆਂ ਪਹਾੜੀਆਂ ਤੋਂ ਨਿਕਲਦੀਆਂ ਹਨ ਅਤੇ ਰਿਆਸਤ ਚੰਬਾ ਦੇ ਵਿਚਕਾਰ ਵਗਦਾ ਵਗਦਾ ਸਿਆਲਕੋਟ ਦੇ ਲਾਗੇ ਮਦਾਨ ਵਿੱਚ ਆਉਂਦਾ ਹੈ। ਪਹਾੜੀ ਹਿੱਸੇ ਵਿੱਚ ਅਖਨੋਰ ਸ਼ਹਿਰ ਇਸ ਉੱਤੇ ਹੈ, ਜਿੱਥੇ ਦਰਿਆ ਵਿੱਚ ਰੁੜ੍ਹਕੇ ਆਈ ਹੋਈ ਲਕੜੀ ਕੱਠੀ ਹੁੰਦੀ ਹੈ। 'ਤਵੀ' ਇਸ ਦੀ ਸਹਾਇਕ ਨਦੀ ਹੈ, ਜੋ ਜੰਮੂ ਦੇ ਕੋਲ ਵਗਦੀ ਹੈ। ਰਿਆਸਤ ਨੂੰ ਸਿੰਜਣ ਲਈ ਝਨਾਂ ਵਿੱਚੋਂ ਇੱਕ ਨਹਿਰ ਕੱਢੀ ਗਈ ਹੈ। ਸ਼ਹਿਰ ਜੰਮੂ ਰਿਆਸਤ ਦੀ ਰਾਜ ਧਾਨੀ ਹੈ ਅਤੇ ਮਹਾਰਾਜੇ ਦੇ ਮਹਿਲਾਂ ਕਰਕੇ ਮਸ਼ਹੂਰ ਹੈ। ਇੱਥੇ ਵਜ਼ੀਰਾ ਬਾਦੋਂ ਤੇ ਸਿਆਲਕੋਟੋਂ ਰੇਲ ਜਾਂਦੀ ਹੈ; ਇਸ ਕਰਕੇ ਪਹਾੜੀ ਬੁਪਾਰ ਦਾ ਅੱਡਾ ਹੈ।

ਜ਼ਿਲਾ ਸਿਆਲਕੋਟ ਵਿੱਚ ਦਰਿਆ ਝਨਾਂ ਵਿੱਚੋਂ ਖ਼ਾਨਕੀ ਅਤੇ ਮੰਗਲੇ ਤੋਂ ਦੋ ਨਹਿਰਾਂ ਕੱਢੀਆਂ ਹੋਈਆਂ

ਹਨ। ਪਹਿਲੀ ਤਾਂ ਲਾਇਲਪੁਰ ਦੇ ਅਲਾਕੇ ਨੂੰ ਸਿੰਜਦੀ ਹੈ ਅਤੇ ਦੂਜੀ ਸਿਆਲਕੋਟ, ਗੁਜਰਾਂਵਾਲੇ ਨੂੰ ਪਾਣੀ ਦੇਂਦੀ ਦਰਿਆ ਰਾਵੀ ਵਿੱਚ ਡਿਗਦੀ ਹੈ। ਸਿਆਲਕੋਟ ਦੇ ਮਗਰੋਂ ਇਹ ਦਰਿਆ ਵਜ਼ੀਰਾਬਾਦ ਹੁੰਦਾ ਝੰਗ ਦੇ ਅਲਾਕੇ ਵਿੱਚ ਪੁੱਜ ਜਾਂਦਾ ਹੈ ਅਤੇ ਤ੍ਰਿਮੂੰ ਘਾਟ ਤੇ ਦਰਿਆ ਜੇਹਲਮ ਨਾਲ ਮਿਲ ਜਾਂਦਾ ਹੈ। ਵਜ਼ੀਰਾਬਾਦ ਦੇ ਪਾਸ ਰੇਲ ਦਾ ਸ਼ਾਨਦਾਰ ਪੁਲ ਬਣਿਆ ਹੋਇਆ ਹੈ ਅਤੇ ਦਰਿਆਈ ਲਕੜੀ ਦੀ ਬੜੀ ਭਾਰੀ ਮੰਡੀ ਹੈ।

**( ੫ ) ਦਰਿਆ ਜੇਹਲਮ**—ਇਹ ਦਰਿਆ ਰਿਆਸਤ ਕਸ਼ਮੀਰ ਵਿੱਚ ਵੈਰੀਨਾਗ ਚਸ਼ਮੇ ਵਿੱਚੋਂ ਨਿਕਲਦਾ ਹੈ। ਅਤੇ ਇਸਲਾਮਾਬਾਦ ਯਾ ਅਨੰਤ ਨਾਗ ਕੋਲੋਂ ਹੁੰਦਾ ਸਿਰੀ ਨਗਰ ਪੁੱਜਦਾ ਹੈ ਅਤੇ ਝੀਲ ਵੂਲਰ ਵਿੱਚ ਜਾ ਪੈਂਦਾ ਹੈ। ਅਨੰਤ ਨਾਗ ਕਾਲੀਨਾਂ ਅਤੇ ਲਕੜੀ ਦੇ ਕੰਮ ਕਰਕੇ ਮਸ਼ਹੂਰ ਹੈ। ਸ਼ਹਿਰ ਸਿਰੀ ਨਗਰ ਰਿਆਸਤ ਦੀ ਰਾਜਧਾਨੀ ਹੈ। ਇੱਥੇ ਇਸ ਦਰਿਆ ਦੇ ਪਾਣੀ ਤੋਂ ਬਿਜਲੀ ਪੈਦਾ ਕਰਨ ਲਈ ਕਾਰਖ਼ਾਨਾ ਬਣਾਇਆ ਹੋਇਆ ਹੈ। ਇਸ ਬਿਜਲੀ ਦੀ ਤਾਕਤ ਨਾਲ ਸ਼ਹਿਰ ਵਿਚ ਰੋਸ਼ਨੀ ਹੁੰਦੀ ਹੈ ਅਤੇ ਰੇਸ਼ਮ ਦਾ ਕਾਰਖ਼ਾਨਾ ਚਲਦਾ ਹੈ। ਝੀਲ ਵੂਲਰ ਤੋਂ ਨਿਕਲਕੇ ਦਰਿਆ ਬਾਰਾ ਮੂਲੇ ਵੱਲ ਆਉਂਦਾ ਹੈ ਅਤੇ ਦਰਿਆ ਕਿਸ਼ਨ ਗੰਗਾ ਨੂੰ ਆਪਣੇ ਨਾਲ ਲੈਂਦਾ ਹੈ। ਇਹ ਸਾਰਾ ਅਲਾਕਾ ਜੰਗਲਾਂ ਨਾਲ ਭਰਿਆ ਹੋਇਆ ਹੈ,

ਇਸ ਵਾਸਤੇ ਦਰਿਆਈ ਲਕੜੀ ਇਨ੍ਹਾਂ ਵਿੱਚ ਰੁੜ੍ਹਕੇ ਜਿਹਲਮ ਦੀ ਮੰਡੀ ਵਿੱਚ ਅੱਪੜਦੀ ਹੈ। ਮਦਾਨੀ ਹਿੱਸੇ ਵਿੱਚ ਜੇਹਲਮ ਸ਼ਹਿਰ ਇਸ ਦੇ ਕੰਢੇ ਉੱਤੇ ਹੈ। ਪਿਛਲਿਆਂ ਦੋ ਚਹੁੰ ਵਰ੍ਹਿਆਂ ਤੋਂ ਇਸ ਦਰਿਆ ਵਿੱਚ ਅੱਚਨ ਚੇਤ ਹੜ੍ਹ ਆ ਜਾਂਦਾ ਹੈ, ਜਿਸ ਕਰਕੇ ਸ਼ਹਿਰ ਬਰਬਾਦ ਹੋ ਗਿਆ ਹੈ। ਦੋ ਵਰ੍ਹੇ ਹੋਏ ਪਾਣੀ ਦੀ ਮਾਰ ਨਾਲ ਦੋ ਤ੍ਰੈ ਕਰੋੜ ਰੁਪਏ ਦਾ ਨੁਕਸਾਨ ਹੋਇਆ ਸੀ। ਇਸ ਦਰਿਆ ਵਿੱਚੋਂ ਦੋ ਨਹਿਰਾਂ ਮੰਗਲਾ ਤੇ ਰਸੂਲ ਨਾਮੇ ਦੋ ਥਾਂਵਾਂ ਤੋਂ ਕੱਢੀਆਂ ਗਈਆਂ ਹਨ, ਜੋ ਗੁਜਰਾਤ ਅਤੇ ਪਿੰਡੀ ਬਹਾਉੱਦੀਨ ਦੇ ਇਲਾਕਿਆਂ ਨੂੰ ਸਿੰਜਦੀਆਂ ਹਨ। ਇਸ ਦੇ ਮਗਰੋਂ ਦਰਿਆ ਸ਼ਾਹਪੁਰ ਦੇ ਇਲਾਕੇ ਵਿੱਚ ਵਗਦਾ ਹੈ ਅਤੇ ਝੰਗ ਮਘਿਆਨੇ ਤੋਂ ਅੱਠ ਕੋਹ ਦੇ ਫ਼ਾਸਲੇ ਤੇ ਝਣਾਂ ਨਾਲ ਮਿਲ ਜਾਂਦਾ ਹੈ। ਇੱਥੋਂ ਦੋਵੇਂ ਦਰਿਆ ਤ੍ਰਿਮੂੰ ਘਾਟ ਤੇ ਰਾਵੀ ਨੂੰ ਨਾਲ ਲੈਂਦੇ ਹਨ ਅਤੇ ਜ਼ਿਲਾ ਮੁਲਤਾਨ ਅਰ ਰਿਆਸਤ ਬਹਾਵਲਪੁਰ ਵਿੱਚੋਂ ਲੰਘਦੇ ਪੰਜ ਨਦ ਪੁਰ ਜਾਕੇ ਦਰਿਆ ਸਤਲੁਜ ਨਾਲ ਮਿਲ ਜਾਂਦੇ ਹਨ।

**( ੬ ) ਦਰਿਆ ਸਿੰਧ**–ਇਹ ਦਰਿਆ ਤਿੱਬਤ ਦੇਸ ਵਿੱਚ ਹਿਮਾਲਾ ਪਰਬਤ ਤੋਂ ਸਤਾਰਾਂ ਹਜ਼ਾਰ ਫੁਟ ਦੀ ਉਚਾਈ ਉੱਤੋਂ ਨਿਕਲਦਾ ਹੈ ਅਤੇ ਉੱਤਰ-ਪੱਛਮ ਵੱਲ ਵਗਦਾ ਹੈ। ਫੇਰ ਨੰਗਾ ਪਰਬਤ ( ਕਸ਼ਮੀਰ ) ਦੇ ਆਲੇ ਦੁਆਲੇ ਭੌਂਦਾ ਦੱਖਣ ਵੱਲ ਮੂੰਹ ਕਰ ਲੈਂਦਾ ਹੈ। ਰਾਹ ਵਿੱਚ

ਦਰਿਆ ਗਿਲਗਿਤ ਅਤੇ ਕਈ ਛੋਟੇ ਛੋਟੇ ਨਦੀ ਨਾਲੇ ਇਸ ਵਿੱਚ ਆ ਪੈਂਦੇ ਹਨ। ਜਿਸ ਵੇਲੇ ਦਰਿਆ ਅਟਕ ਦੇ ਕੋਲ ਸਾਡੇ ਸੂਬੇ ਅੰਦਰ ਆਉਂਦਾ ਹੈ ਤਾਂ ਦਰਿਆ ਕਾਬਲ ਅਫ਼ਗਾਨਿਸਤਾਨ ਦੇ ਦੱਖਣੀ ਹਿੱਸੇ ਦਾ ਪਾਣੀ ਲੈਕੇ ਇਸ ਵਿੱਚ ਆ ਮਿਲਦਾ ਹੈ। ਇੱਥੇ ਇਸ ਦੀ ਪਹਿਲੀ ਅਰਥਾਤ ਪਹਾੜੀ ਮੰਜ਼ਲ ਪੂਰੀ ਹੋ ਜਾਂਦੀ ਹੈ। ਇਸ ਹਿੱਸੇ ਵਿੱਚ ਚਾਲ ਤ੍ਰਿਖੀ ਹੋਣ ਕਰਕੇ ਬੇੜੀ ਨਹੀਂ ਪੈ ਸਕਦੀ। ਅਟਕ ਦੇ ਪਾਸ ਦਰਿਆ ਉੱਤੇ ਰੇਲ ਦਾ ਬੜਾ ਪੱਕਾ ਪੁਲ ਬਣਿਆ ਹੋਇਆ ਹੈ। ਅਟਕ ਤੋਂ ਮਗਰੋਂ ਇਸ ਦਰਿਆ ਦੇ ਕੰਢੇ ਕਾਲਾ ਬਾਗ਼ ਸ਼ਹਿਰ ਆਉਂਦਾ ਹੈ। ਇਹ ਸ਼ਹਿਰ ਬੜੇ ਬੁਪਾਰ ਦਾ ਅੱਡਾ ਹੈ ਅਤੇ ਇੱਥੋਂ ਦੇ ਕਾਰੀਗਰ ਬੇੜੀਆਂ ਬਣਾਉਂਦੇ ਹਨ। ਹੁਣ ਦਰਿਆ ਲੂਣ ਦੇ ਪਹਾੜ ਵਿੱਚੋਂ ਲੰਘਦਾ ਹੈ ਅਤੇ ਸਰਹੱਦੀ ਸੂਬੇ ਤੇ ਪੰਜਾਬ ਦੇ ਵਿਚਕਾਰ ਕੁਦਰਤੀ ਹੱਦ ਦਾ ਕੰਮ ਦੇਂਦਾਂ ਹੈ। ਡੇਰਾ ਇਸਮਾਈਲ ਖ਼ਾਂ ਅਤੇ ਡੇਰਾ ਗ਼ਾਜ਼ੀ ਖ਼ਾਂ ਦੋਵੇਂ ਸ਼ਹਿਰ ਇਸ ਦੇ ਕੰਢੇ ਉੱਤੇ ਹਨ; ਪਰ ਦਰਿਆ ਦੇ ਹੜ੍ਹ ਦਾ ਡਰ ਸਦਾ ਰਹਿੰਦਾ ਹੈ। ਕੁਝ ਚਿਰ ਹੋਇਆ ਕਿ ਪਾਣੀ ਨੇ ਡੇਰਾ ਗ਼ਾਜ਼ੀ ਖ਼ਾਂ ਅਤੇ ਮੁਜ਼ੱਫਰ ਗੜ੍ਹ ਦੇ ਇਲਾਕੇ ਵਿੱਚ ਉਹ ਹੂੰਝਾ ਫੇਰਿਆ ਕਿ ਲੋਕ ਉੱਜੜ ਪੁੱਜੜ ਗਏ ਅਤੇ ਸ਼ਹਿਰ ਡੇਰਾ ਗ਼ਾਜ਼ੀ ਖ਼ਾਂ ਦਾ ਫੱਕਾ ਨਾ ਰਿਹਾ। ਅੱਜ ਕੱਲ੍ਹ ਜੋ ਸ਼ਹਿਰ ਹੈ ਉਹ ਨੌਂ ਮੀਲ ਦੀ ਵਿੱਥ ਉੱਤੇ ਮੁੜ ਵਸਾਇਆ ਗਿਆ ਹੈ। ਮਿਠਣਕੋਟ ਤੇ ਪੰਜਾਬ ਦੇ ਪੰਜੇ ਦਰਿਆ ਅਰਥਾਤ ਪੰਜ ਨਦ ਇਸ ਨਾਲ ਆ ਮਿਲਦੇ ਹਨ। ਫੇਰ ਇਹ ਸਿੰਧ

ਦੇਸ ਵਿੱਚੋਂ ਲੰਘਕੇ ਅਰਬ ਸਾਗਰ ਵਿੱਚ ਜਾ ਡਿਗਦਾ ਹੈ। ਹੈਦਰਾਬਾਦ ਦੇ ਪਾਸ ਦਰਿਆ ਆਪਣੀ ਤੀਜੀ ਮੰਜ਼ਲ ਵਿੱਚ ਪੈਰ ਰਖਦਾ ਹੈ। ਇਹ ਮੰਜ਼ਲ ਡੈਲਟਾਈ ਮੰਜ਼ਲ ਅਖਵਾਉਂਦੀ ਹੈ । ਦਰਿਆ ਸਮੁੰਦਰ ਦੇ ਨੇੜੇ ਅੱਪੜਕੇ ਕਈ ਸ਼ਾਖ਼ਾਂ ਹੋ ਜਾਂਦਾ ਹੈ, ਜਿਸ ਦਾ ਕਾਰਣ ਇਹ ਹੈ ਕਿ ਦਰਿਆ ਤੇ ਸਮੁੰਦਰ ਦਾ ਪਾਣੀ ਆਪੋ ਵਿੱਚ ਮਿਲਦੇ ਹਨ, ਤਾਂ ਦਰਿਆ ਦਾ ਪਾਣੀ ਮੱਠਾ ਪੈ ਜਾਂਦਾ ਹੈ ਅਤੇ ਇਸ ਵਿੱਚ ਜੋ ਮਿੱਟੀ ਚਿੱਕੜ ਹੁੰਦਾ ਹੈ, ਉਹ ਸਮੁੰਦਰ ਤਲ ਤੋਂ ਹਟਕੇ ਥੱਲੇ ਬਹਿ ਜਾਂਦਾ ਹੈ। ਇਸ ਤਰ੍ਹਾਂ ਉਹ ਟੋਟਾ ਉੱਚਾ ਹੋਕੇ ਧਰਤੀ ਨਾਲ ਆ ਮਿਲਦਾ ਹੈ ਅਤੇ ਦਰਿਆ ਕਈਆਂ ਸ਼ਾਖ਼ਾਂ ਵਿੱਚ ਵੰਡੀਕੇ ▽ ਤਿਕੋਣ ਦੀ ਸ਼ਕਲ ਦਾ ਹੋ ਜਾਂਦਾ ਹੈ । ਯੂਨਾਨ ਦੇਸ ਦੀ ਬੋਲੀ ਵਿੱਚ ਇਸ ਸ਼ਕਲ ਦੇ ਅੱਖਰ ਦਾ ਨਾਉਂ ਡੈਲਟਾ ਹੈ। ਇਸ ਕਰਕੇ ਇਸ ਨੂੰ ਡੈਲਟਾ ਆਖਦੇ ਹਨ। ਦਰਿਆ ਸਿੰਧ ਦੇ ਡੈਲਟੇ ਦਾ ਹਰ ਪੱਾਸਾ ੧੩੦ ਮੀਲ ਲੰਮਾ ਹੈ। ਕਰਾਚੀ ਬੰਦਰ ਇੱਸੇ ਦਰਿਆ ਦੇ ਮੁਹਾਣੇ ਉੱਤੇ ਹੈ। ਇਸ ਬੰਦਰ ਤੋਂ ਹੀ ਸਾਰੇ ਮੁਲਖ ਦੀ ਕਣਕ, ਕਪਾਹ, ਤੇਲ ਕੱਢਣ ਦੇ ਬੀ ਆਦਿਕ ਵਲੈਤ ਨੂੰ ਘੱਲੇ ਜਾਂਦੇ ਹਨ।

**( ੭ ) ਦਰਿਆ ਜਮਨਾ**—ਹਿਮਾਲਾ ਪਰਬਤ ਤੋਂ ਨਿਕਲਕੇ ਪੰਜਾਬ ਦੀ ਪੂਰਬੀ ਹੱਦ ਉੱਤੇ ਵਗਦਾ ਹੈ ਅਤੇ ਸਾਡੇ ਸੂਬੇ ਨੂੰ ਆਗਰਾ ਤੇ ਅਵਧ ਦੇ ਜੁੜੇ ਹੋਏ ਸੂਬਿਆਂ ਤੋਂ ਨਿਖੇੜਦਾ ਹੈ। ਇਸ ਦਰਿਆ ਵਿੱਚੋਂ ਤਾਜੇ ਵਾਲੇ ਥਾਂ ਤੋਂ

ਇੱਕ ਨਹਿਰ ਕੱਢੀ ਹੋਈ ਹੈ, ਜੋ ਪੂਰਬੀ ਮਦਾਣ ਨੂੰ ਸਿੰਜਦੀ ਹੈ। ਇਨ੍ਹਾਂ ਦਰਿਆਵਾਂ ਤੋਂ ਛੁੱਟ ਦਰਿਆ ਘੱਗਰ, ਸੁਰਸਤੀ ਅਤੇ ਮਾਰਕੰਡਾ ਛੋਟੇ ਛੋਟੇ ਦਰਿਆ ਹਨ, ਜਿਨ੍ਹਾਂ ਵਿੱਚੋਂ ਸੁਰਸਤੀ ਹਿਮਾਲਾ ਪਰਬਤ ਤੋਂ ਨਿਕਲਕੇ ਰਾਜ ਪੂਤਾਨੇ ਦੇ ਰੇਤੜ ਵਿੱਚ ਸਮਾ ਜਾਂਦੀ ਹੈ। ਘੱਗਰ ਤੇ ਮਾਰਕੰਡਾ ਜ਼ਿਲਾ ਅੰਬਾਲਾ ਤੇ ਕਰਨਾਲ ਵਿੱਚ ਵਗਦੇ ਹਨ ਅਤੇ ਜਮਨਾ ਦੀਆਂ ਸਹਾਇਕ ਨਦੀਆਂ ਹਨ। ਹਿੰਦੂ ਇਨ੍ਹਾਂ ਵਿੱਚ ਨ੍ਹਾਉਣਾ ਪੁੰਨ ਸਮਝਦੇ ਹਨ।

## ਪ੍ਰਸ਼ਨ

( ੧ ) ਤੁਹਾਡੇ ਕੁਝ ਦੋਸਤ ਦਰਿਆ ਸਤਲੁਜ ਦੀ ਸੈਲ ਕਰਨੀ ਚਾਹੁੰਦੇ ਹਨ। ਤੁਸੀਂ ਉਨ੍ਹਾਂ ਦੇ ਆਗੂ ਬਣਕੇ ਸੈਲ ਕਰਾਓ। ਰਾਹ ਵਿੱਚ ਜੋ ਜੋ ਉੱਘੀਆਂ ਥਾਂਵਾਂ ਤੇ ਮੰਡੀਆਂ ਆਉਣ, ਉਨ੍ਹਾਂ ਦਾ ਹਾਲ ਵੀ ਦੱਸੋ।

( ੨ ) ਦਰਿਆ ਸਿੰਧ ਦੀਆਂ ਕਿੰਨੀਆਂ ਮਜਲਾਂ ਹਨ? ਇਸ ਦੇ ਪੰਧ ਦਾ ਹਾਲ ਬਿਆਨ ਕਰੋ ਅਤੇ ਦੱਸੋ ਡੈਲਟਾ ਕਿਸ ਤਰ੍ਹਾਂ ਬਣਦਾ ਹੈ?

( ੩ ) ਨਕਸ਼ਾ ਵੇਖਕੇ ਦੱਸੋ ਕਿ ਪੰਜਾਬ ਦੇ ਦਰਿਆ ਕਿਨ੍ਹਾਂ ਕਿਨ੍ਹਾਂ ਜ਼ਿਲਿਆਂ ਦੇ ਵਿਚਕਾਰ ਹੱਦਾਂ ਬਣਾਉਂਦੇ ਹਨ?

( ੪ ) ਪੰਜਾਬ ਦੇ ਦਰਿਆਵਾਂ ਦੇ ਕੀ ਗੁਣ ਹਨ? ਅਤੇ ਇਨ੍ਹਾਂ ਤੋਂ ਕੀਹ ਫ਼ੈਦਾ ਉਠਾਇਆ ਜਾਂਦਾ ਹੈ?

( ੫ ) ਆਪਣੇ ਪਿੰਡ ਦੇ ਕਿਸੇ ਨਦੀ ਨਾਲੇ ਯਾ ਦੋ ਦੋ

ਕੰਢੇ ਜਾਕੇ ਵੇਖੋ ਕਿ ਕਿਸ ਤਰ੍ਹਾਂ ਉਸ ਦੇ ਕੰਢੇ ਬਣਦੇ ਅਤੇ ਕਟੀਂਦੇ ਹਨ।

( ਙ ) ਹੇਠਲੇ ਦਰਿਆ ਕਿਨ੍ਹਾਂ ਕਿਨ੍ਹਾਂ ਥਾਵਾਂ ਤੇ ਮਦਾਨੀ ਹਿੱਸੇ ਵਿੱਚ ਆਨ ਵੜਦੇ ਹਨ ਅਤੇ ਇਨ੍ਹਾਂ ਉੱਤੇ ਕੇਹੜੇ ਕੇਹੜੇ ਵਡੇ ਵਡੇ ਸ਼ਹਿਰ ਹਨ:-

ਬਿਆਸ, ਰਾਵੀ, ਝਣਾਂ, ਜੇਹਲਮ

## ( ੨ ) ਨਹਿਰਾਂ

ਦਰਿਆਵਾਂ ਵਾਕਰ ਨਹਿਰਾਂ ਵੀ ਬੁਪਾਰੀਆਂ ਦਾ ਮਾਲ ਇੱਕ ਥਾਂ ਤੋਂ ਦੂਜੀ ਥਾਂ ਲਿਜਾਣ ਲਈ ਬੜਾ ਕੰਮ ਦਿੰਦੀਆਂ ਹਨ। ਬਾਜਿਆਂ ਮੁਲਕਾਂ ਵਿੱਚ ਤਾਂ ਬੜੇ ਬੜੇ ਜਹਾਜ਼ ਇਨ੍ਹਾਂ ਵਿੱਚ ਚਲਦੇ ਹਨ ਅਤੇ ਲੱਖਾਂ ਰੁਪਯਾਂ ਦਾ ਮਾਲ ਇੱਧਰ ਉੱਧਰ ਲੈ ਜਾਂਦੇ ਹਨ। ਸਾਡੇ ਸੂਬੇ ਵਿੱਚ ਨਿਰੀਆਂ ਦੋ ਨਹਿਰਾਂ ਅਜੇਹੀਆਂ ਹਨ, ਜਿਨ੍ਹਾਂ ਵਿੱਚ ਬੇੜੀਆਂ ਚਲਦੀਆਂ ਹਨ। ਇਨ੍ਹਾਂ ਵਿੱਚੋਂ ਇੱਕ ਜਮਨਾ ਦੀ ਪੂਰਬੀ ਨਹਿਰ ਹੈ ਅਤੇ ਦੂਜੀ ਨਹਿਰ ਸਰਹਿੰਦ। ਪਹਿਲੀ ਵਿੱਚ ਦਾਦੂ ਪੁਰ ਤੋਂ ਦਿੱਲੀ ਤਕ ਅਤੇ ਦੂਜੀ ਵਿੱਚ ਦੁਰਾਹੇ ਤੋਂ ਰੋਪੜ ਅਤੇ ਪਟਿਆਲੇ ਤੋਂ ਫ਼ਿਰੋਜ਼ਪੁਰ ਤਕ ਬੇੜੀਆਂ ਵਿੱਚ ਮਾਲ ਆਉਂਦਾ ਜਾਂਦਾ ਹੈ; ਪਰ ਇਹ ਨਹਿਰਾਂ ਧਰਤੀ ਨੂੰ ਪਾਣੀ ਦੇਣ ਲਈ ਕੱਢੀਆਂ ਗਈਆਂ ਹਨ। ਇਨ੍ਹਾਂ ਕਰਕੇ ਪੰਜਾਬ ਇੱਕ ਹਰਿਆ ਭਰਿਆ ਤੇ ਰੱਜਿਆ ਹੋਇਆ ਸੂਬਾ ਬਣ ਗਿਆ ਹੈ। ਕਈ ਸੁੱਕੇ ਤੇ

ਵਰਾਨ ਇਲਾਕੇ ਵੱਸ ਗਏ ਹਨ ਅਤੇ ਮੁਲਖ ਵਿੱਚ ਕਾਲ ਪੈਣੋਂ ਹਟ ਗਿਆ ਹੈ।

**ਨਹਿਰਾਂ ਦੀਆਂ ਕਿਸਮਾਂ**--ਸਾਡੇ ਸੂਬੇ ਦਾ ਤਿੰਨ ਚੌਥਾਈ ਹਿੱਸਾ ਮਦਾਨ ਹੈ ਅਤੇ ਧਰਤੀ ਨਰਮ ਹੈ। ਉੱਤਰ ਵਿੱਚ ਹਿਮਾਲਾ ਪਹਾੜ ਵਰਗਾ ਬਰਫ਼ ਦਾ ਭੰਡਾਰ ਇੱਕ ਸਿਰੇ ਤੋਂ ਦੂਜੇ ਸਿਰੇ ਤਕ ਫੈਲਿਆ ਹੋਇਆ ਹੈ। ਇਸ ਭੰਡਾਰ ਤੋਂ ਪੰਜਾਬ ਦੇ ਵੱਡੇ ਵੱਡੇ ਦਰਿਆ ਨਿਕਲਦੇ ਹਨ, ਜਿਨ੍ਹਾਂ ਵਿੱਚ ਪਹਾੜਾਂ ਦੀ ਬਰਫ਼ ਪੰਘਰਕੇ ਪਾਣੀ ਆਉਂਦਾ ਰਹਿੰਦਾ ਹੈ ਅਤੇ ਬਾਰਾਂ ਮਹੀਨੇ ਵਗਦੇ ਰਹਿੰਦੇ ਹਨ। ਇੱਸੇ ਕਰਕੇ ਇੱਥੇ ਨਹਿਰਾਂ ਖੱਟਣ ਵਿੱਚ ਕੁਝ ਔਖ ਨਹੀਂ ਹੁੰਦਾ। ਇਸ ਵੇਲੇ ਇੱਥੇ ਦੋ ਤਰ੍ਹਾਂ ਦੀਆਂ ਨਹਿਰਾਂ ਹਨ:-( ੧ ) ਦ ਇਮੀ -ਜੋ ਬਾਰਾਂ ਮਹੀਨੇ ਵਗਦੀਆਂ ਰਹਿੰਦੀਆਂ ਹਨ। ਇਸ ਮਤਲਬ ਲਈ ਕਿ ਨਹਿਰ ਬਾਰਾਂ ਮਹੀਨੇ ਵਗਦੀ ਰਹੇ, ਪਹਿਲੇ ਦਰਿਆ ਵਿੱਚ ਪੱਕਾ ਬੰਨ੍ਹ ਮਾਰਿਆ ਜਾਂਦਾ ਹੈ। ਇਸ ਥਾਂ ਤੋਂ ਇੱਕ ਬੜਾ ਲੰਮਾ ਚੌੜਾ ਰਜਵਾਹ ਖੱਟਿਆਂ ਜਾਂਦਾ ਹੈ ਅਤੇ ਰਾਹ ਵਿੱਚ ਕਈ ਛੋਟੇ ਛੋਟੇ ਖਾਲ ਕੱਢੇ ਜਾਂਦੇ ਹਨ। ਇਨ੍ਹਾਂ ਖਾਲਾਂ ਨਾਲ ਪੈਲੀਆਂ ਨੂੰ ਪਾਣੀ ਦਿੱਤਾ ਜਾਂਦਾ ਹੈ ( ੨ ) ਮੌਸਮੀ ਜਾਂ ਹੜ੍ਹ ਦੀਆਂ ਨਹਿਰਾਂ-ਇਸ ਤਰ੍ਹਾਂ ਦੀਆਂ ਨਹਿਰਾਂ ਵਿੱਚ ਦਰਿਆ ਵਿੱਚ ਹੜ੍ਹ ਆਉਣ ਦੇ ਵੇਲੇ ਯਾ ਹੜ੍ਹ ਦੇ ਦਿਨਾਂ ਵਿਚ ਪਾਣੀ ਆਉਂਦਾ ਹੈ ਤੇ ਅਤੇ ਆਮ ਤੌਰ ਪੁਰ ੧੫ ਮਈ ਤੋਂ ੧੫ ਸਤੰਬਰ ਤਕ ਵਗਦੀਆਂ ਰਹਿੰਦੀਆਂ ਹਨ।

ਦਾਇਮੀ ਨਹਿਰਾਂ—( ੧ ) ਜਮਨਾ ਦੀ ਪੱਛਮੀ ਨਹਿਰ— ਇਹ ਨਹਿਰ ਦਰਿਆ ਜਮਨਾ ਤੋਂ ਤਾਜੇ ਵਾਲਾ ਜ਼ਿਲਾ ਅੰਬਾਲਾ ਤੋਂ ਕੱਢੀ ਗਈ ਹੈ। ਇੱਥੇ ਦਰਿਆ ਮਦਾਨ ਵਿੱਚ ਆਉਂਦਾ ਹੈ। ਇਸ ਦੀਆਂ ਤਿੰਨ ਵਡੀਆਂ ਵਡੀਆਂ ਸ਼ਾਖਾਂ ਸਰਸਾ ਬ੍ਰਾਂਚ, ਹਾਂਸੀ ਬ੍ਰਾਂਚ ਅਤੇ ਦਿੱਲੀ ਬ੍ਰਾਂਚ ਮਸ਼ਹੂਰ ਹਨ। ਇਸ ਨਹਿਰ ਕਰਕੇ ਹਰਿਆਣੇ ਦੇ ਇਲਾਕੇ ( ਰੋਹਤਕ- ਹਿਸਾਰ-ਦਿੱਲੀ ) ਅਤੇ ਕਰਨਾਲ ਅਰ ਅੰਬਾਲੇ ਦੇ ਜ਼ਿਲਿਆਂ ਅਤੇ ਜੀਂਦ, ਕਲਸੀਆ ਅਰ ਪਟਿਆਲੇ ਦੀਆਂ ਰਿਆਸਤਾਂ ਵਿੱਚ ਧਰਤੀ ਸਿੰਜੀ ਜਾਂਦੀ ਹੈ।

**( ੨ ) ਨਹਿਰ ਸਰਹਿੰਦ**—ਦਰਿਆ ਸਤਲੁਜ ਰੋਪੜ ਵਿੱਚ ਮਦਾਨੇ ਆਉਂਦਾ ਹੈ। ਇੱਥੋਂ ਇਹ ਨਹਿਰ ਕੱਟੀ ਗਈ ਹੈ। ਅਬੋਹਰ, ਬਠਿੰਡਾ, ਕੋਟਲਾ, ਘੱਗਰ ਅਤੇ ਚੋਵਾ—ਇਹ ਪੰਜ ਇਸ ਦੀਆਂ ਸ਼ਾਖਾਂ ਹਨ, ਜੋ ਮਾਲਵੇ ਦੇ ਇਲਾਕੇ ਅਰਥਾਤ ਰਿਆਸਤ ਪਟਿਆਲਾ, ਨਾਭਾ, ਫ਼ਰੀਦ ਕੋਟ, ਮਲੇਰ ਕੋਟਲਾ ਅਤੇ ਲੁਧਿਆਨਾ ਅਰ ਫ਼ਿਰੋਜ਼ਪੁਰ ਦੇ ਜ਼ਿਲਿਆਂ ਨੂੰ ਸਿੰਜਦੀਆਂ ਹਨ।

**( ੩ ) ਨਹਿਰ ਅਪਰ ਬਾਰੀ ਦੁਆਬ**—

ਦਰਿਆ ਰਾਵੀ ਇਕ ਥਾਂ ਮਾਧੋਪੁਰ ਦੇ ਕੋਲ ਮਦਾਨੀ ਹਿੱਸੇ ਵਿੱਚ ਆਉਂਦਾ ਹੈ। ਇੱਥੋਂ ਇੱਕ ਨਹਿਰ ਕੱਢੀ ਗਈ ਹੈ। ਅਪਰ ਬਾਰੀ ਦੁਆਬ, ਕਸੂਰ ਅਤੇ ਸੁਬਰਾਉਂ ਇਸ ਦੀਆਂ ਸ਼ਾਖ਼ਾਂ ਹਨ ਪਹਿਲੀ ਸ਼ਾਖ ਵਿੱਚੋਂ ਵਾਹਗੇ ਜ਼ਿਲਾ ਲਹੌਰ ਦੇ

ਕੋਲ ਇੱਕ ਹੋਰ ਸ਼ਾਖ ਕੱਢੀ ਗਈ ਹੈ ਜੋ ਸਿੱਧੀ ਲਹੌਰ ਪਹੁੰਚ-ਦੀ ਹੈ। ਇਸ ਨਹਿਰ ਕਰਕੇ ਮਾਝੇ ਦੇ ਅਲਾਕੇ ਅਰਥਾਤ ਜ਼ਿਲਾ ਗੁਰਦਾਸ ਪੁਰ, ਅਮ੍ਰਿਤਸਰ ਅਤੇ ਲਹੌਰ ਵਿੱਚ ਧਰਤੀ ਪੀਚੀ ਜਾਂਦੀ ਹੈ ਅਤੇ ਚੂਣੀਆਂ ਦੀ ਬਸਤੀ ਵੱਸ ਗਈ ਹੈ।

**( ੪ ) ਨਹਿਰ ਲੋਅਰ ਚਨਾਬ**–ਇਹ ਨਹਿਰ ਦਰਿਆ ਝਣਾਂ ਦੇ ਖੱਬੇ ਕੰਢੇ ਖ਼ਾਨਕੀ ਤੋਂ ਕੱਢੀ ਗਈ ਹੈ। ਰਖ ਬ੍ਰਾਂਚ, ਝੰਗ ਬ੍ਰਾਂਚ ਅਤੇ ਗੁਗੇਰਾ ਬ੍ਰਾਂਚ ਇਸ ਦੀਆਂ ਸ਼ਾਖ਼ਾਂ ਹਨ। ਇਸ ਨਾਲ ਸਾਂਦਲ ਬਾਰ ਦਾ ਸੁੰਞਾ ਇਲਾਕਾ ਆਬਾਦ ਹੋ ਗਿਆ ਹੈ, ਅਤੇ ਲਾਇਲਪੁਰ, ਝੰਗ ਅਤੇ ਗੁਜਰਾਂਵਾਲੇ ਦੀਆਂ ਬਸਤੀਆਂ ਵੱਸਕੇ ਲਾਇਲਪੁਰ, ਗੋਜਰਾ, ਟੋਬਾ ਟੇਕ ਸਿੰਘ ਅਤੇ ਝੁਮਰਾ ਜੇਹੀਆਂ ਬੁਪਾਰ ਦੀਆਂ ਮੰਡੀਆਂ ਪੈ ਗਈਆਂ ਹਨ।

**( ੫ ) ਨਹਿਰ ਲੋਅਰ ਜੇਹਲਮ**–ਦਰਿਆ ਜੇਹ-ਲਮ ਦੇ ਖੱਬੇ ਕੰਢੇ ਤੇ ਮੋਂਗ ਰਸੂਲ ( ਜ਼ਿਲਾ ਗੁਜਰਾਤ ) ਤੋਂ ਕੱਢੀ ਗਈ ਹੈ। ਇੱਥੇ ਸਾਡੇ ਸੂਬੇ ਦੀ ਸਰਕਾਰ ਨੇ ਇੰਜੀਨੀਅਰਿੰਗ ਸਕੂਲ ਖੋਲ੍ਹਿਆ ਹੋਇਆ ਹੈ। ਇਸ ਨਹਿਰ ਕਰਕੇ ਕਰਾਨਾ ਬਾਰ ਦਾ ਸੁੰਞਾ ਅਲਾਕਾ ਅਬਾਦ ਹੋ ਗਿਆ ਹੈ ਅਤੇ ਸਰਗੋਧੇ ਦੀ ਨਵੀਂ ਬਸਤੀ ਪੈ ਗਈ ਹੈ। ਇਸ ਇਲਾਕੇ ਵਿੱਚ ਸਰਗੋਧਾ, ਭਲਵਾਲ, ਫੁਲਰਵਨ ਅਤੇ ਸਿਲਾਂ ਵਾਲੀ ਦੀਆਂ ਨਵੀਆਂ ਮੰਡੀਆਂ ਬਹੁਤ ਮਸ਼ਹੂਰ ਹਨ। ਸਰਕਾਰ ਨੇ ਊਠਾਂ ਤੇ ਘੋੜਿਆਂ ਦੀ ਵਧੀਆ ਨਸਲ ਪੈਦਾ

ਕਰਨ ਲਈ ਜ਼ਿਮੀਦਾਰਾਂ ਨੂੰ ਕੁਝ ਜ਼ਮੀਨਾਂ ਮੁਫ਼ਤ ਦਿੱਤੀਆਂ ਹੋਈਆਂ ਹਨ ਅਤੇ ਖਾਸ ਸਰਗੋਧੇ ਵਿੱਚ ਇੱਕ ਘੁੜਸਾਲਾ ਬਣਾਈ ਹੈ। ਉੱਤਰੀ ਅਤੇ ਦੱਖਣੀ ਨਹਿਰ ਦੀਆਂ ਦੋ ਸ਼ਾਖਾਂ ਹਨ, ਜੋ ਸ਼ਾਹਪੁਰ ਅਤੇ ਝੰਗ ਦੇ ਇਲਾਕਿਆਂ ਨੂੰ ਸਿੰਜਦੀਆਂ ਹਨ।

**ਤਿੰਨ ਨਹਿਰਾਂ**—ਜ਼ਿਲੇ ਮਿੰਟਗੁਮਰੀ ਤੇ ਮੁਲਤਾਨ ਦੇ ਸੁੰਞੇ ਅਲਾਕੇ ਦੀ ਧਰਤੀ ਨੂੰ ਸਿੰਜਣ ਲਈ ਸਰਕਾਰ ਨੇ ਤਿੰਨ ਨਹਿਰਾਂ ਦਾ ਸ਼ਾਣਦਾਰ ਸਿਲਸਿਲਾ ਕੈਮ ਕੀਤਾ ਹੈ, ਜਿਸ ਵਿੱਚ ਅਪਰ ਜੇਹਲਮ, ਅਪਰ ਚਨਾਬ ਅਤੇ ਲੋਅਰ ਬਾਰੀ ਦੁਆਬ ਹਨ। ਇਨ੍ਹਾਂ ਨਹਿਰਾਂ ਕਰਕੇ ਗੰਜੀ ਬਾਰ ਦਾ ਇਲਾਕਾ ਵੱਸ ਪਿਆ ਹੈ।

**( ੧ ) ਅਪਰ ਜੇਹਲਮ**—ਇਹ ਨਹਿਰ ਰਿਆਸਤ ਜੰਮੂ ਦੀ ਮੰਗਲਾ ਨਾਮੇਂ ਥਾਂ ਤੋਂ ਕੱਢੀ ਗਈ ਹੈ। ਇਸ ਦੀ ਇੱਕ ਸ਼ਾਖ਼ ਪਿੰਡੀ ਬਹਾਉੱਦੀਨ ਅਤੇ ਦੂਜੀ ਗੁਜਰਾਤ ਦੇ ਇਲਾਕੇ ਨੂੰ ਸਿੰਜਦੀ ਹੈ ਅਤੇ ਦਰਿਆ ਝਨਾਂ ਵਿੱਚ ਜਾ ਪੈਂਦੀ ਹੈ।

**( ੨ ) ਅਪਰ ਚਨਾਬ**—ਮਰਾਲਾ ਨਾਮੇ ਇੱਕ ਥਾਂ ਤੋਂ ਕੱਢੀ ਗਈ ਹੈ ਅਤੇ ਸਿਆਲਕੋਟ, ਗੁਜਰਾਂਵਾਲੇ ਅਤੇ ਸ਼ੇਖ਼ੂ ਪੂਰੇ ਦੇ ਅਲਾਕਿਆਂ ਨੂੰ ਪਾਣੀ ਦੇਕੇ ਦਰਿਆ ਰਾਵੀ ਵਿੱਚ ਆ ਪੈਂਦੀ ਹੈ।

**( ੩ ) ਲੋਅਰ ਬਾਰੀ ਦੁਆਬ**--ਇਹ ਨਹਿਰ ਬੱਲੋਕੀ ਜ਼ਿਲਾ ਲਹੌਰ ਤੋਂ ਕੱਢੀ ਗਈ ਹੈ। ਇਸ ਦੀ ਬਰਕਤ ਨਾਲ ਗੰਜੀ ਬਾਰ ਦਾ ਸੁੱਕਾ ਅਤੇ ਰੇਤਲਾ ਇਲਾਕਾ ਲਹਿ ਲਹਿ ਕਰਨ ਲਗ ਪਿਆ ਹੈ ਅਤੇ ਇੱਥੇ ਬਹੁਤ ਸਾਰੇ ਪਿੰਡ, ਕਸਬੇ ਅਤੇ ਬੁਪਾਰ ਵਾਲੇ ਸ਼ਹਿਰ ਵੱਸ ਗਏ ਹਨ।

**ਹੜ੍ਹਦੀਆਂ ਨਹਿਰਾਂ**—ਇਹ ਨਹਿਰਾਂ ਬਹੁਤੀਆਂ ਦਰਿਆ ਸਿੰਧ ਜੇਹਲਮ, ਝਣਾਂ ਤੇ ਸਤਲੁਜ ਤੋਂ ਕੱਢੀਆਂ ਗਈਆਂ ਹਨ। ਇਨ੍ਹਾਂ ਵਿੱਚੋਂ ੪੦ ਨਹਿਰਾਂ ਸਰਕਾਰ ਦੇ ਕਬਜ਼ੇ ਵਿੱਚ ਹਨ ਅਤੇ ਬਾਕੀ ਜ਼ਿਮੀਂਦਾਰਾਂ ਨੇ ਆਪਣੇ ਮਤਾਲਬ ਨੂੰ ਖੱਟੀਆਂ ਹੋਈਆਂ ਹਨ। ਜ਼ਿਲਾ ਸ਼ਾਹ ਪੁਰ ਮੁਲਤਾਨ; ਡੇਰਾਗਾਜ਼ੀਖਾਂ, ਫ਼ਿਰੋਜ਼ਪੁਰ, ਕਾਂਗੜੇ ਅਤੇ ਗੁਰਦਾਸ ਪੁਰ ਵਿੱਚ ਇਨ੍ਹਾਂ ਨਹਿਰਾਂ ਤੋਂ ਪਾਣੀ ਲਿਆ ਜਾਂਦਾ ਹੈ। ਮੁਲਤਾਨ ਦੇ ਜ਼ਿਲੇ ਦੀ ਸਿੰਧਾਈ ਬਸਤੀ ਦਰਿਆ ਰਾਵੀ ਦੀਆਂ ਹੜ੍ਹ ਵਾਲੀਆਂ ਨਹਿਰਾਂ ਦੇ ਸਿਰ ਤੇ ਵਸਾਈ ਗਈ ਸੀ। ਨਹਿਰਾਂ ਤੋਂ ਛੁੱਟ ਖੂਹਾਂ ਨਾਲ ਵੀ ਪੈਲੀਆਂ ਸਿੰਜੀਆਂ ਜਾਂਦੀਆਂ ਹਨ। ਇਸ ਮਤਲਬ ਵਾਸਤੇ ਖੂਹਾਂ ਉੱਤੇ ਲਕੜੀ ਜਾਂ ਲੋਹੇ ਦੇ ਹਲਟ ਲਾਏ ਜਾਂਦੇ ਹਨ। ਸਾਡੇ ਸੂਬੇ ਵਿੱਚ ਖੂਹ ਉਨ੍ਹਾਂ ਜ਼ਿਲਿਆਂ ਵਿੱਚ ਬਹੁਤੇ ਹਨ, ਜੋ ਪਹਾੜ ਦੀ ਕੰਢੀ ਜਾਂ ਦਰਿਆਵਾਂ ਦੇ ਕੰਢੇ ਫੈਲੇ ਹੋਏ ਹਨ। ਹਿਸਾਰ, ਰੋਹਤਕ, ਗੁੜਗਾਵਾਂ, ਲੁਧਿਆਨੇ ਆਦਿਕ ਵਿੱਚ ਖੂਹ ਘੱਟ ਹਨ ਅਤੇ ਉੱਥੇ ਚਰਸੇ ਤੋਂ ਕੰਮ ਲੈਂਦੇ ਹੈਨ।

**ਨਵੀਆਂ ਨਹਿਰਾਂ**—ਫ਼ਿਰੋਜ਼ਪੁਰ ਤੋਂ ਅੱਗੇ ਦਰਿਆ

ਸਤੁਲਜ ਦੇ ਦੋਹਾਂ ਕੰਢਿਆਂ ਦੇ ਇਰਦੇ ਗਿਰਦੇ ਰਿਆਸਤ ਬੀਕਾਨੇਰ ਅਤੇ ਬਹਾਉਲਪੁਰ ਦਾ ਬਹੁਤ ਸਾਰਾ ਇਲਾਕਾ ਬੰਜਰ ਪਿਆ ਹੋਇਆ ਸੀ। ਉਸ ਨੂੰ ਸਿੰਜਣ ਲਈ ਦਰਿਆ ਸਤਲੁਜ ਉੱਤੇ ਚਵ੍ਹੀਂ ਥਾਂਈਂ-ਫ਼ਿਰੋਜ਼ਪੁਰ, ਸੁਲੇਮਾਨਕੀ, ਇਸਲਾਮ, ਅਤੇ ਪੰਜ ਨਦ ਤੇ ਬੰਨ੍ਹ ਮਾਰੇ ਗਏ ਹਨ ਅਤੇ ਪਹਿਲੀਆਂ ਤਿੰਨਾਂ ਥਾਵਾਂ ਤੋਂ ਨਹਿਰਾਂ ਕੱਢਕੇ ਪਾਣੀ ਛੱਡਿਆ ਗਿਆ ਹੈ। ਚੌਥੀ ਥਾਂ ਕੰਮ ਪਿਆ ਹੁੰਦਾ ਹੈ।

( ੧ ) ਫ਼ਿਰੋਜ਼ਪੁਰ ਦੇ ਬੰਨ੍ਹ ਤੋਂ ਤਿੰਨ ਨਹਿਰਾਂ ਕੱਢੀਆਂ ਗਈਆਂ ਹਨ, ਜਿਨ੍ਹਾਂ ਵਿੱਚੋਂ ਰੰਗ ਨਹਿਰ ਰਿਆਸਤ ਬੀਕਾ ਨੇਰ ਨੂੰ ਪਾਣੀ ਦੇਂਦੀ ਹੈ ਅਤੇ ਸਦਾ ਵਗਦੀ ਹੈ। ਪੂਰਬੀ ( ਗਰੇ ) ਨਹਿਰ ਇੱਕ-ਫ਼ਸਲੀ ਹੈ ਅਤੇ ਫ਼ਿਰੋਜ਼ ਪੁਰ ਦੇ ਇਲਾਕੇ ਨੂੰ ਸਿੰਜਦੀ ਹੈ। ਦਿਪਾਲ ਪੁਰ ਦੀ ਇੱਕ-ਫ਼ਸਲੀ ਨਹਿਰ ਜ਼ਿਲਾ ਲਹੌਰ ਦੀ ਤਸੀਲ ਚੂਣੀਆਂ ਤੇ ਕਸੂਰ ਅਤੇ ਜ਼ਿਲਾ ਮਿੰਟਗੁਮਰੀ ਦੀ ਤਸੀਲ ਦਿਪਾਲਪੁਰ ਪਾਕ-ਪਟਨ ਨੂੰ ਸਿੰਜਦੀ ਹੈ।

( ੨ ) ਸੁਲੇਮਾਨਕੀ—ਇਸ ਬੰਨ੍ਹ ਤੋਂ ਤਿੰਨ ਨਹਿਰਾਂ—ਪੂਰਬੀ ਸਦੀਕੀਆ, ਫ਼ੋਰਦ ਵਾਹ ਤੇ ਪਾਕ ਪਟਨ ਕੱਢੀਆਂ ਗਈਆਂ ਹਨ। ਪਹਿਲੀ ਨਹਿਰ ਰਿਆਸਤ ਬਹਾਉਲ ਪੁਰ ਨੂੰ ਅਤੇ ਪਾਕ ਪਟਨ ਨੀਲੀ ਬਾਰ ਨੂੰ ਸਿੰਜਦੀ ਹੈ ਅਤੇ ਦੋਵੇਂ ਨਹਿਰਾਂ ਦਾਇਮੀ ਹਨ। ਤੀਜੀ ਨਹਿਰ ਇੱਕ-ਫ਼ਸਲੀ ਹੈ ਅਤੇ ਰਿਆਸਤ ਬਹਾਉਲ ਪੁਰ ਦੇ ਕੁਝ ਹਿੱਸੇ ਨੂੰ ਪਾਣੀ ਦਿੰਦੀ ਹੈ।

( ੩ ) ਇਸਲਾਮ–ਬਹਾਵਲ ਨਹਿਰ ਦਾਇਮੀ ਹੈ ਅਤੇ ਰਿਆਸਤ ਬਹਾਉਲ ਪੁਰ ਨੂੰ ਪਾਣੀ ਦਿੰਦੀ ਹੈ। ਮੈਲਸੀ ਤੋਂ ਕਾਇਮ ਪੁਰ ਹੜ੍ਹ ਦੀਆਂ ਨਹਿਰਾਂ ਹਨ। ਇਨ੍ਹਾਂ ਵਿੱਚੋਂ ਪਹਿਲੀ ਤਾਂ ਜ਼ਿਲਾ ਮੁਲਤਾਨ ਦੇ ਖੰਜਰ ਇਲਾਕੇ ਅਤੇ ਦੂਜੀ ਬਹਾਉਲ ਪੁਰ ਨੂੰ ਸਿੰਜਦੀ ਹੈ।

( ੪ ) ਪੰਜ ਨਦ--ਇਸ ਜਗ੍ਹਾਂ ਤੋਂ ਨਹਿਰਾਂ ਕੱਢੀਆਂ ਜਾਣਗੀਆਂ ਜਿਨ੍ਹਾਂ ਵਿੱਚੋਂ ਅਬਾਸੀਆ ਤਾਂ ਦਾਇਮੀ ਅਤੇ ਪੰਜ-ਨਦ ਇੱਕ-ਫ਼ਸਲੀ ਹੋਵੇਗੀ। ਇਹ ਦੋਵੇਂ ਨਹਿਰਾਂ ਰਿਆਸਤ ਬਹਾਉਲ ਪੁਰ ਦੇ ਸੁੱਕੇ ਇਲਾਕੇ ਨੂੰ ਹਰਾ ਭਰਾ ਕਰ ਦੇਣਗੀਆਂ।

ਇਨ੍ਹਾਂ ਚਾਰਾਂ ਨਹਿਰਾਂ ਤੋਂ ੫੪ ਲੱਖ ਏਕੜ ਰਕਬਾ ਸਿੰਜਿਆ ਜਾਵੇਗਾ ਅਤੇ ਪੌਣੇ ਦੋਵੀ ਕਰੋੜ ਰੁਪਯਾ ਖਰਚ ਹੋਵੇਗਾ।

## ਪ੍ਰਸ਼ਨ

( ੧ ) ਪੰਜਾਬ ਵਿੱਚ ਨਹਿਰਾਂ ਕਿਉਂ ਬਹੁਤੀਆ ਹਨ ? ਉਹ ਕਿੰਨੀਆਂ ਕਿਸਮਾਂ ਦੀਆਂ ਹਨ ? ਅਤੇ ਉਨ੍ਹਾਂ ਤੋਂ ਕੀ ਲਾਭ ਹੁੰਦੇ ਹਨ ?

( ੨ ) ਹੇਠਲੇ ਇਲਾਕਿਆਂ ਨੂੰ ਕੇਹੜੀਆਂ ਕੇਹੜੀਆਂ ਨਹਿਰਾਂ ਸਿੰਜਦੀਆਂ ਹਨ:--

ਮਾਲਵਾ, ਮਾਝਾ, ਸਾਂਦਲ ਬਾਰ, ਕਰਾਨਾ ਬਾਰ,

( ੩ ) ਗੰਜੀ ਬਾਰ ਨੂੰ ਵਸਾਉਣ ਲਈ ਕੀ ਬੰਦੋਬਸਤ ਕਰਨਾ ਪਿਆ ਅਤੇ ਉੱਥੇ ਪਾਣੀ ਕੀਕਨ ਪੁੱਜਾ ?

( ੪ ) ਪੰਜਾਬ ਵਿੱਚ ਕੇਹੜੀਆਂ ਕੇਹੜੀਆਂ ਨਵੀਆਂ ਨਹਿਰਾਂ ਕੱਢੀਆਂ ਗਈਆਂ ਹਨ ਅਤੇ ਉਹ ਕਿਨ੍ਹਾਂ ਕਿਨ੍ਹਾਂ ਜ਼ਿਲਿਆਂ ਨੂੰ ਸਿੰਜਦੀਆਂ ਹਨ ?

( ੫ ) ਹੜ੍ਹ ਦੀਆਂ ਨਹਿਰਾਂ ਦਾ ਕੀ ਮਤਲਬ ਹੈ ? ਅਤੇ ਇਸ ਤਰ੍ਹਾਂ ਦੀਆਂ ਨਹਿਰਾਂ ਬਹੁਤੀਆਂ ਕਿਨ੍ਹਾਂ ਜ਼ਿਲਿਆਂ ਵਿੱਚ ਹੈਨ ?

( ੬ ) ਦਰਿਆ ਬਿਆਸ ਵਿੱਚੋਂ ਕਿਉਂ ਦਾਇਮੀ ਨਹਿਰ ਨਹੀਂ ਕੱਢੀ ਗਈ ? ਜ਼ਿਲਾ ਹਿਸਾਰ ਅਤੇ ਗੁੜਗਾਂਵੇਂ ਵਿੱਚ ਧਰਤੀ ਨੂੰ ਕਿਸ ਤਰ੍ਹਾਂ ਪਾਣੀ ਦਿੱਤਾ ਜਾਂਦਾ ਹੈ ?

( ੭ ) ਪੰਜਾਬ ਵਿੱਚ ਨਹਿਰਾਂ ਕਰਕੇ ਕਈ ਬੰਜਰ ਇਲਾਕੇ ਹਰੇ ਭਰੇ ਹੋ ਗਏ। ਇੱਸੇ ਤਰ੍ਹਾਂ ਜ਼ਿਲਾ ਅਟਕ ਤੇ ਮੀਆਂ ਵਾਲੀ ਨੂੰ ਕਿਉਂ ਹਰਿਆਉਲਾ ਨਹੀਂ ਕਰ ਲੈਂਦੇ ?

## ( ੩ ) ਸੜਕਾਂ ਅਤੇ ਰੇਲਾਂ

**ਸੜਕਾਂ ਦੀ ਲੋੜ**--ਸਾਡੇ ਸੂਬੇ ਵਿੱਚ ਬਹੁਤ ਸਾਰਾ ਅਨਾਜ ਪੈਦਾ ਹੁੰਦਾ ਹੈ। ਜਿਮੀਦਾਰ ਕੁਝ ਤਾਂ ਆਪਣੇ ਖਾਣ ਲਈ ਰੱਖ ਲੈਂਦੇ ਹਨ ਅਤੇ ਬਾਕੀ ਗੱਡਿਆਂ ਵਿੱਚ ਲੱਦਕੇ ਲਾਗੇ ਦੀ ਮੰਡੀ ਵਿੱਚ ਵੇਚਣ ਨੂੰ ਲੈ ਜਾਂਦੇ ਹਨ। ਸਰਕਾਰ ਨੇ ਸੁਦਾਗਰਾਂ ਅਤੇ ਜਿਮੀਦਾਰਾਂ ਦੇ ਸੁਖਿਹੜੇ ਲਈ ਮੁਲਖ ਵਿੱਚ ਸੜਕਾਂ ਬਣਾ ਦਿੱਤੀਆਂ ਹਨ, ਜੋ ਵਡੇ ਵਡੇ ਸ਼ਹਿਰਾਂ ਤੇ ਕਸਬਿਆਂ ਨੂੰ ਇੱਕ ਦੂਜੇ ਨਾਲ ਜੋੜਦੀਆਂ ਹਨ। ਇਨ੍ਹਾਂ ਉੱਤੇ ਮੋਟਰਾਂ, ਲਾਰੀਆਂ,

ਬੱਘੀਆਂ, ਟਾਂਗੇ, ਟਮਟਮਾਂ, ਯੱਕੇ ਤੇ ਗੱਡੇ ਚਲਦੇ ਰਹਿੰਦੇ ਹਨ ਅਤੇ ਇੱਕ ਥਾਂ ਦਾ ਮਾਲ ਦੂਜੀ ਥਾਂ ਪੁਚਾ ਦੇਂਦੇ ਹਨ।

**ਸੜਕਾਂ ਕਿੰਨੀ ਤਰ੍ਹਾਂ ਦੀਆਂ ਹਨ**--ਇਹ ਸੜਕਾਂ ਦੋ ਤਰ੍ਹਾਂ ਦੀਆਂ ਹਨ ( ੧ ) ਪੱਕੀਆਂ ਤੇ ( ੨ ) ਕੱਚੀਆਂ। ਪੱਕੀ ਸੜਕ ਤਾਂ ਰੋੜੇ ਪੱਥਰ ਕੁੱਟਕੇ ਤਿਆਰ ਕੀਤੀ ਜਾਂਦੀ ਹੈ ਅਤੇ ਬਹੁਤ ਮਜ਼ਬੂਤ ਹੁੰਦੀ ਹੈ, ਕੱਚੀ ਉੱਤੇ ਨਿਰੀ ਮਿੱਟੀ ਵਿਛਾ ਦਿੰਦੇ ਨੇ। ਇਹ ਛੇਤੀ ਟੁੱਟ ਜਾਂਦੀ ਹੈ।

ਆਮ ਤੌਰ ਪੁਰ ਸੜਕਾਂ ਉਨ੍ਹਾਂ ਇਲਾਕਿਆਂ ਵਿੱਚ ਬਹੁਤੀਆਂ ਹਨ ਜੋ ਬਹੁਤ ਹਰਿਆਉਲੇ ਹਨ ਅਤੇ ਜਿੱਥੇ ਪੈਦਾਵਾਰੀ ਬਹੁਤੀ ਹੁੰਦੀ ਹੈ ਯਾ ਜਿਨ੍ਹਾਂ ਹਿੱਸਿਆਂ ਵਿੱਚ ਸਰਕਾਰੀ ਫ਼ੌਜਾਂ ਬਹੁਤ ਚਿਰ ਰਹਿੰਦੀਆਂ ਹਨ ਅਤੇ ਨਰੋਏ ਥਾਂ ਵੱਸੇ ਹੋਏ ਹਨ। ਪੰਜਾਬ ਦੇ ਦੱਖਣ-ਪੱਛਮੀ ਹਿੱਸੇ ਹਿਸਾਰ, ਡੇਰਾ ਗ਼ਾਜੀ ਖ਼ਾਂ ਅਤੇ ਰਿਆਸਤ ਬਹਾਵਲਪੁਰ ਅਤੇ ਪਹਾੜੀ ਹਿੱਸੇ ਕਾਂਗੜੇ ਤੇ ਸ਼ਿਮਲੇ ਵਿੱਚ ਪੈਦਾਵਾਰ ਘੱਟ ਹੁੰਦੀ ਹੈ; ਇਸ ਕਰਕੇ ਇਨ੍ਹਾਂ ਹਿੱਸਿਆਂ ਵਿੱਚ ਭਾਰ ਢੋਣ ਦਾ ਕੰਮ ਵਹਿਤਰਾਂ ਤੋਂ ਲਿਆ ਜਾਂਦਾ ਹੈ। ਪਹਿਲੇ ਹਿੱਸੇ ਵਿੱਚ ਊਠ ਅਤੇ ਪਹਾੜੀ ਹਿੱਸੇ ਵਿੱਚ ਟੱਟੂ, ਖ਼ੱਚਰਾਂ ਅਤੇ ਖੋਤੇ ਬਹੁਤ ਕੰਮ ਆਉਂਦੇ ਹਨ।

**ਜਰਨੈਲੀ ਸੜਕ**—ਇਹ ਸੜਕ ਸ਼ੇਰ ਸ਼ਾਹ ਬਾਦਸ਼ਾਹ ਦੇ ਸਮੇ ਦੀ ਬਣੀ ਹੋਈ ਹੈ ਅਤੇ ਕਲਕੱਤੇ ਤੋਂ ਪਸ਼ੌਰ ਤੱਕ ਜਾਂਦੀ ਹੈ। ਉਸ ਬਾਦਸ਼ਾਹ ਨੇ ਇਸਦੇ ਦੋਵੇਂ ਪਾਸੇ ਛਾਂ ਵਾਸਤੇ

ਰੁੱਖ ਲੁਆਏ ਅਤੇ ਮੁਸਾਫ਼ਰਾਂ ਦੇ ਅਰਾਮ ਲਈ ਖੂਹ ਤੇ ਸਰਾਂਵਾਂ ਬਣਵਾਈਆਂ; ਪਰ ਅੰਗ੍ਰੇਜ਼ਾਂ ਦੇ ਰਾਜ ਤੋਂ ਪਹਿਲਾਂ ਇਸ ਦੀ ਹਾਲਤ ਖ਼ਰਾਬ ਹੋ ਗਈ ਸੀ ਅਤੇ ਕਿਤੇ ਕਿਤੇ ਝਾੜੀਆਂ ਉੱਗ ਪਈਆਂ ਸਨ ਤੇ ਰਾਹ ਨਹੀਂ ਸੀ ਰਿਹਾ। ਸਰਕਾਰ ਨੇ ਮੁੜ ਇਸ ਦੀ ਮੁਰੰਮਤ ਕਰਾਈ ਅਤੇ ਕਈ ਥਾਂਈਂ ਛਾਉਣੀਆਂ ਪਾਕੇ ਇਨ੍ਹਾਂ ਤੋਂ ਪੱਕੀਆਂ ਸੜਕਾਂ ਕੱਢਕੇ ਜਰਨੈਲੀ ਸੜਕ ਨਾਲ ਮਿਲਾਈਆਂ। ਸਾਡੇ ਸੂਬੇ ਵਿੱਚ ਇਹ ਸੜਕ ਦਿੱਲੀ ਦੇ ਪਾਸ ਦੀ ਆਉਂਦੀ ਹੈ ਅਤੇ ਪੰਜ ਕੁ ਸੌ ਮੀਲ ਲੰਮਾ ਟੋਟਾ ਕਰਨਾਲ, ਅੰਬਾਲੇ, ਲੁਧਿਆਨੇ, ਜਲੰਧਰ, ਅਮ੍ਰਿਤਸਰ, ਲਹੌਰ, ਗੁਜਰਾਂਵਾਲੇ, ਜੇਹਲਮ ਤੇ ਰਾਉਲਪਿੰਡੀ ਵਿੱਚੋਂ ਲੰਘਦਾ ਹੈ। ਰਾਹ ਵਿੱਚ ਸਾਰਿਆਂ ਦਰਿਆਵਾਂ ਉੱਤੇ ਸੋਹਣੇ ਤੇ ਪੱਕੇ ਪੁਲ ਬਣੇ ਹੋਏ ਹਨ ਅਤੇ ਕਈ ਛੋਟੀਆਂ ਛੋਟੀਆਂ ਸੜਕਾਂ ਆਕੇ ਮਿਲਦੀਆਂ ਹਨ। ਜਰਨੈਲੀ ਸੜਕ ਉੱਤੇ ਹਜ਼ਾਰਾਂ ਮਣ ਅਸਬਾਬ ਗੱਡਿਆਂ ਲਾਰੀਆਂ ਵਿੱਚ ਆਉਂਦਾ ਜਾਂਦਾ ਰਹਿੰਦਾ ਹੈ। ਇਸ ਸੜਕ ਤੋਂ ਸਿਵਾ ਹੋਰ ਕਈ ਪੱਕੀਆਂ ਸੜਕਾਂ ਦੇਸ ਤੋਂ ਨਰੋਏ ਪਹਾੜੀ ਥਾਂਵਾਂ, ਜਿਹਾਕਿ ਕਾਲਕਾ, ਸ਼ਿਮਲਾ, ਡਗਸ਼ਾਈ, ਸਨਾਵਰ ਡਲਹੌਜ਼ੀ, ਪਾਲਮਪੁਰ, ਧਰਮ ਸਾਲਾ ਅਤੇ ਕੋਹਮਰੀ ਨੂੰ ਜਾਂਦੀਆਂ ਹਨ।

**ਰੇਲਾਂ**—ਅੰਗ੍ਰੇਜ਼ੀ ਰਾਜ ਤੋਂ ਪਹਿਲੇ ਸਾਡੇ ਮੁਲਖ ਵਿੱਚ ਰੇਲ ਦਾ ਨਾਉਂ ਸਾਰਖਾ ਵੀ ਨਹੀਂ ਸੀ। ਉਨ੍ਹੀਂ ਦਿਨੀਂ ਲੋਕ ਚੋਰਾਂ ਤੇ ਡਾਕੂਆਂ ਤੋਂ ਡਰਦੇ ਮਾਰੇ ਬਹੁਤ ਘੱਟ ਸਫ਼ਰ ਕਰਦੇ

ਸਨ। ਸੁਦਾਗਰ ਬੜੇ ਬੜੇ ਕਾਫ਼ਲੇ ਬਣਾਕੇ ਇੱਕ ਥਾਂ ਤੋਂ ਦੂਜੀ ਥਾਂ ਅੱਪੜਦੇ ਸਨ। ਇਸ ਤਰ੍ਹਾਂ ਕਈ ਕਈ ਦਿਨ ਲਗ ਜਾਂਦੇ ਸਨ ਅਤੇ ਮਾਲ ਵੀ ਬੜਾ ਚਿਰਕਾ ਪਹੁੰਚਦਾ ਸੀ। ਜ਼ਿਮੀਂਦਾਰਾਂ ਕੋਲ ਜੋ ਅਨਾਜ ਬਚ ਰਹਿੰਦਾ ਸੀ ਉਹ ਗਲ ਸੜ ਜਾਂਦਾ ਸੀ; ਪਰ ਹੁਣ ਸਾਰੇ ਸੂਬ ਵਿੱਚ ਰੇਲਾਂ ਦਾ ਜਾਲ ਵਿਛਿਆ ਹੋਇਆ ਹੈ ਅਤੇ ਸਭ ਵੱਡੇ ਵੱਡੇ ਸ਼ਹਿਰ ਰੇਲ ਕਰਕੇ ਮਿਲੇ ਹੋਏ ਹਨ। ਲੋਕਾਂ ਨੂੰ ਮੀਂਹ, ਹਨੇਰੀ, ਚੋਰਾਂ ਉਚੱਕਿਆ ਦਾ ਡਰ ਨਹੀਂ ਰਿਹਾ। ਮਾਲ ਤੇ ਅਸਬਾਬ ਵੀ ਬਹੁਤ ਛੇਤੀ ਥੋੜੇ ਖਰਚ ਨਾਲ ਪਹੁੰਚ ਜਾਂਦਾ ਹੈ। ਇਸ ਕਰਕੇ ਜਿਸ ਦਿਨ ਤੋਂ ਰੇਲ ਚੱਲੀ ਹੈ, ਬੁਪਾਰ ਬੜਾ ਵਧ ਗਿਆ ਹੈ। ਨਕਸ਼ਾ ਵੇਖਣ ਤੋਂ ਮਲੂਮ ਹੁੰਦਾ ਹੈ ਕਿ ਸੂਬੇ ਦੇ ਮਦਾਨੀ ਹਿੱਸੇ ਵਿੱਚ ਰੇਲਦੀਆਂ ਬੜੀਆਂ ਸੜਕਾਂ ਹਨ। ਕਿਉਂ? ਇਸ ਹਿੱਸੇ ਦੀ ਧਰਤੀ ਨਰਮ ਅਤੇ ਪੱਧਰੀ ਹੈ। ਸੜਕ ਬਨਾਉਣ ਤੇ ਕੁਝ ਵੱਧ ਖਰਚ ਨਹੀਂ ਹੁੰਦਾ ਅਤੇ ਆਮਦਨ ਸਰਕਾਰ ਨੂੰ ਬਹੁਤ ਹੁੰਦੀ ਹੈ। ਬੁਪਾਰ ਦੀਆਂ ਵਡੀਆਂ ਵਡੀਆਂ ਮੰਡੀਆਂ ਇੱਸੇ ਹਿੱਸੇ ਵਿੱਚ ਹਨ। ਪੰਜਾਬ ਦੇ ਪਹਾੜੀ ਹਿੱਸਿਆਂ ਅਤੇ ਦੱਖਣ-ਪੱਛਮੀ ਗੁੱਠ ਦੇ ਰੇਤਲੇ ਇਲਾਕਿਆਂ ਵਿੱਚ ਰੇਲਾਂ ਘੱਟ ਹਨ; ਕਿਉਂ ਜੋ ਇਨ੍ਹਾਂ ਇਲਾਕਿਆਂ ਵਿੱਚ ਰੇਲ ਦੀ ਸੜਕ ਬਨਾਉਣ ਦੀ ਲਾਗਤ ਬਹੁਤੀ ਆਉਂਦੀ ਹੈ ਅਤੇ ਸਰਕਾਰ ਨੂੰ ਆਮਦਨ ਘੱਟ ਹੁੰਦੀ ਹੈ। ਸਾਰੇ ਪੰਜਾਬ ਦੇ ਪਹਾੜੀ ਹਿੱਸੇ ਵਿੱਚ ਰੇਲ ਦੀਆਂ ਦੋ ਹੀ ਸੜਕਾਂ ਹਨ; ਇੱਕ ਤਾਂ ਅੰਬਾਲੇ ਤੋਂ ਸ਼ਿਮਲੇ ਨੂੰ ਜਾਂਦੀ ਹੈ ਅਤੇ ਦੂਜੀ ਪਠਾਣ ਕੋਟ ਤੋਂ ਕਾਂਗੜੇ ਵੱਦੀ

ਰਿਆਸਤ ਮੰਡੀ ਦੀ ਰਾਜਧਾਨੀ ਜੋਗੇਂਦਰ ਨਗਰ ਤਕ ਪੁੱਜਦੀ ਹੈ।

# ਰੇਲ ਵਿੱਚ ਚੜ੍ਹਕੇ ਪੰਜਾਬ ਦੀ ਸੈਲ

## (੧) ਲਹੌਰ ਤੋਂ ਕਰਾਚੀ ਤਕ

ਸਾਡੇ ਸੂਬੇ ਵਿੱਚ ਨੌਰਥ ਵੈਸਟਰਨ ਰੇਲਵੇ ਲੈਣ ਆਪਣੀਆਂ ਸ਼ਾਖਾਂ ਸਮੇਤ ਛੇ ਹਜਾਰ ਮੀਲ ਤੋਂ ਵੱਧ ਲੰਮੀ ਹੈ ਅਤੇ ਵਡੇ ਵਡੇ ਸ਼ਹਿਰਾਂ, ਛਾਉਣੀਆਂ ਤੇ ਨਹਿਰੀ ਬਸਤੀਆਂ ਨੂੰ ਆਪੋ ਵਿੱਚ ਮੇਲਦੀ ਹੈ। ਪੰਜਾਬ ਦੀ ਰਾਜਧਾਨੀ ਲਹੌਰ ਇਨ੍ਹਾਂ ਲੈਣਾਂ ਦਾ ਕੇਂਦ੍ਰ ਹੈ। ਇੱਥੋਂ ਹਰ ਪਾਸੇ ਰੇਲਾਂ ਜਾਂਦੀਆਂ ਨੇ, ਜਿਨ੍ਹਾਂ ਵਿੱਚੋਂ ਲਹੌਰ ਤੋਂ ਦਿੱਲੀ, ਲਹੌਰ ਤੋਂ ਪਸ਼ੌਰ, ਲਹੌਰ ਤੋਂ ਕਰਾਚੀ ਵਡੀਆਂ ਵਡੀਆਂ ਸੜਕਾਂ ਹੈਨ। ਇਨ੍ਹਾਂ ਦਾ ਹਾਲ ਸੰਖੇਪ ਕਰਕੇ ਦਿੰਦੇ ਹਾਂ:—

ਲਹੌਰ ਤੋਂ ਕਰਾਚੀ ਜਾਣ ਲਈ ਪਹਿਲੇ ਅਸੀ ਮੀਆਂ ਪੀਰ ਪੱਛਮੀ ਜਾਂ ਲਹੌਰ ਛਾਉਣੀ ਪਹੁੰਚਦੇ ਹਾਂ। ਇੱਥੇ ਸਰਕਾਰੀ ਫ਼ੌਜ ਰਹਿੰਦੀ ਹੈ। ਇਸ ਦੇ ਅੱਗੇ ਰਾਇਵਿੰਡ ਦਾ ਜੰਕਸ਼ਨ * ਅਸਟੇਸ਼ਨ ਆਉਂਦਾ ਹੈ। ਇੱਥੇ ਕਪਾਹ ਵੇਲਣ ਦੇ ਕਾਰਖ਼ਾਨੇ ਦਿਸਦੇ ਹਨ। ਨਕਸ਼ਾ ਵੇਖ ਕੇ ਦੱਸੋ ਪਈ ਇੱਥੋਂ

---

* ਜਿਸ ਅਸਟੇਸ਼ਨ ਤੇ ਇੱਕ ਤੋਂ ਵੱਧ ਰੇਲ ਦੀਆਂ ਲੈਣਾਂ ਆਕੇ ਮਿਲਦੀਆਂ ਹਨ; ਉਹ ਜੰਕਸ਼ਨ ਅਸਟੇਸ਼ਨ ਅਖਵਾਉਂਦਾ ਹੈ।

ਦੂਜੀ ਲੈਣ ਕਿੱਧਰ ਜਾਂਦੀ ਹੈ ? ਰਾਇਵਿੰਡ ਤੋਂ ਗੱਡੀ ਜਿਲਾ ਮਿੰਟਗੁਮਰੀ ਦੀਆਂ ਬੁਪਾਰ ਦੀਆਂ ਮੰਡੀਆਂ ਤੋਂ ਲੰਘਦੀ ਮਿੰਟਗੁਮਰੀ ਅੱਪੜਦੀ ਹੈ। ਇਹ ਸ਼ਹਿਰ ਜਿਲੇ ਦਾ ਸਦਰ ਹੈ। ਇੱਥੇ ਸੂਸੀ ਤੇ ਖੇਸ ਉਣੇ ਜਾਂਦੇ ਹਨ ਅਤੇ ਘੇਉ ਦਾ ਬੁਪਾਰ ਬਹੁਤ ਹੁੰਦਾ ਹੈ। ਮਿੰਟਗੁਮਰੀ ਤੋਂ ਸੌ ਮੀਲ ਮੁਲਤਾਣ ਸ਼ਹਿਰ ਹੈ। ਇੱਥੇ ਲੈਣ ਦੇਣ ਚੋਖਾ ਹੁੰਦਾ ਹੈ ਅਤੇ ਇਸ ਤੋਂ ਥੋੜੀ ਦੂਰ ਹੀ ਛਾਉਣੀ ਦਾ ਅਸਟੇਸ਼ਨ ਹੈ। ਮੁਲਤਾਨ ਦੇ ਮਿੱਟੀ ਦੇ ਭਾਂਡੇ, ਸੂਸੀ, ਖਜੂਰਾਂ, ਲੁੰਗੀਆਂ ਅਤੇ ਗਲੀਚੇ ਮਸ਼ਹੂਰ ਹਨ। ਇੱਥੋਂ ਕੰਧਾਰ ਨੂੰ ਰਾਹ ਜਾਂਦਾ ਹੈ। ਇਸ ਕਰਕੇ ਪਠਾਣ ਸੁਦਾਗਰ ਇੱਥੇ ਆਪਣੇ ਦੇਸ ਦੀ ਹਿੰਗ; ਜ਼ੀਰਾ ਤੇ ਮੇਵੇ ਲਿਆਉਂਦੇ ਹਨ ਅਤੇ ਦੇਸੀ ਕਪੜਾ ਤੇ ਖੰਡ ਲੈ ਜਾਂਦੇ ਹਨ।

ਮੁਲਤਾਣ ਛਾਉਣੀ ਤੋਂ ਰੇਲ ਦੀ ਇੱਕ ਲੈਣ ਮੁਜ਼ੱਫਰ ਗੜ੍ਹ ਨੂੰ ਜਾਂਦੀ ਹੈ। ਇਹ ਜਿਲੇ ਦਾਂ ਸਦਰ ਹੈ। ਇਸ ਜਿਲੇ ਦੇ ਲੋਕ ਬੜੇ ਗ਼ਰੀਬ ਹਨ। ਕੁਸੁੰਭੇ, ਪੋਸਤ ਤੇ ਖਜੂਰ ਦੀ ਪੈਦਾਵਾਰ ਬਹੁਤ ਹੁੰਦੀ ਹੈ, ਇਸ ਲੈਣ ਉੱਤੇ ਗ਼ਾਜ਼ੀ ਘਾਟ ਛੋਕਰਲਾ ਅਸਟੇਸ਼ਨ ਹੈ। ਇੱਥੋਂ ਬੇੜੀ ਵਿੱਚ ਬਹਿਕੇ ਡੇਰਾ ਗ਼ਾਜ਼ੀ ਖਾਂ ਆ ਜਾਂਦੇ ਹਾਂ। ਇਹ ਸ਼ਹਿਰ ਜਿਲੇ ਦਾ ਸਦਰ ਹੈ।

ਮੁਲਤਾਣ ਛਾਉਣੀ ਤੋਂ ਚੱਲਕੇ ਬਹਾਉਲ ਪੁਰ ਅਪੜਦੇ ਹਾਂ। ਰਾਹ ਵਿੱਚ ਆਦਮ ਵਾਹਨ ਦਾ ਸੋਹਣਾ ਪੁਲ ਹੈ। ਬਹਾਵਲਪੁਰ ਰਿਆਸਤ ਦੀ ਰਾਜਧਾਣੀ ਹੈ ਅਤੇ ਨਵਾਬ ਦੇ ਸ਼ਾਹੀ ਮਹਲਾਂ, ਮਿੱਟੀ ਦੇ ਸੁੰਦਰ ਅਤੇ ਰੋਗਣੀ ਭਾਂਡਿਆਂ ਤੇ

ਖਜੂਰਾਂ ਲਈ ਮਸ਼ਹੂਰ ਹੈ। ਇਸ ਤੋਂ ਮਗਰੋਂ ਸੱਖਰ ਹੁੰਦੇ ਕਰਾਂਚੀ ਪਹੁੰਚ ਜਾਂਦੇ ਹਾਂ। ਇਹ ਸ਼ਹਿਰ ਮਸ਼ਹੂਰ ਬੰਦਰ ਹੈ। ਪੰਜਾਬ ਦੀ ਕਣਕ, ਕਪਾਹ ਅਤੇ ਤੇਲ ਦੇ ਬੀਂ ਇੱਥੋਂ ਹੀ ਜਹਾਜ਼ਾਂ ਵਿੱਚ ਲਦੀਕੇ ਵਲੈਤ ਜਾਂਦੇ ਹੈਨ।

## ( ੨ ) ਲਹੌਰੋਂ ਪਸ਼ੌਰ

ਲਹੌਰੋਂ ਟੁਰਕ ਸ਼ਾਹਦਰੇ ਦਾ ਅਸਟੇਸ਼ਨ ਆਉਂਦਾ ਹੈ, ਜਿਸ ਦੇ ਨੇੜੇ ਹੀ ਜਹਾਂਗੀਰ ਦੇ ਸ਼ਾਨਦਾਰ ਮਕਬਰੇ, ਦੀਵਾ-ਸਲਾਈ, ਮੈਦੇ, ਸੂਜੀ ਤੇ ਆਟੇ ਦੇ ਕਾਰਖਾਨਿਆਂ ਦੀਆਂ ਇਮਾਰਤਾਂ ਦਿਸਦੀਆਂ ਹਨ। ਨਕਸ਼ੇ ਉੱਤੇ ਵੇਖਕੇ ਦੱਸੋ ਕਿ ਇੱਥੇ ਕਿਸ ਕਿਸ ਪਾਸਿਓਂ ਰੇਲਾਂ ਆਕੇ ਮਿਲਦੀਆਂ ਹਨ। ਇੱਕ ਰੇਲ ਦੀ ਲੈਣ ਤਾਂ ਨਾਰੋਵਾਲੋਂ ਆਉਂਦੀ ਹੈ। ਇਸ ਕਰਕੇ ਲਹੌਰ ਤੇ ਸਿਆਲਕੋਟ ਦੇ ਵਿਚਕਾਰ ਸਿੱਧੇ ਆ ਜਾ ਸੱਕੀਦਾ ਹੈ ਅਤੇ ਲੋਕਾਂ ਨੂੰ ਸ਼ੇਖੂਪੁਰੇ ਜੋ ਜ਼ਿਲੇ ਦਾ ਸਦਰ ਹੈ, ਜਾਣਾ ਸੌਖਾ ਹੋ ਗਿਆ ਹੈ। ਦੂਜੀ ਲੈਣ ਚੀਚੋਕੀ ਮੱਲੀਆਂ ਤੋਂ ਹੁੰਦੀ ਹੋਈ ਸਾਂਗਲੇ ਤੇ ਲਾਇਲ ਪੁਰ ਜਾਂਦੀ ਹੈ ਅਤੇ ਬਾਰ ਦੇ ਅਲਾਕੇ ਦਾ ਅਨਾਜ ਤੇ ਘਿਉ ਲਿਆਉਂਦੀ ਹੈ।

ਸ਼ਾਹਦਰੇ ਗੱਡੀ ਟੁਰਕੇ ਗੁਜਰਾਂ ਵਾਲੇ ਤੇ ਵਜ਼ੀਰਾਬਾਦ ਪਹੁੰਚਦੀ ਹੈ। ਗੁਜਰਾਂਵਾਲਾ ਜ਼ਿਲੇ ਦਾ ਸਦਰ ਹੈ ਤੇ ਮਹਾਰਾਜਾ ਰਣਜੀਤ ਸਿੰਘ ਦੀ ਜਨਮ ਭੂਮ ਹੈ। ਇੱਥੋਂ ਦੇ ਮਾਲਟੇ ਤੇ ਸੰਤਰੇ, ਕਹਿੰ ਪਿੱਤਲ ਦੇ ਭਾਂਡੇ ਅਤੇ ਲੋਹੇ ਦੇ ਸੰਦੂਕ ਮਸ਼ਹੂਰ ਹਨ। ਵਜ਼ੀਰਾਬਾਦ ਵੱਡਾ ਅਸਟੇਸ਼ਨ ਹੈ। ਨਕਸ਼ੇ ਉੱਤੇ



(ਸੱਖਰ ਦੇ ਨੇੜੇ)-ਸਿੰਧ ਨਦੀ ਤੇ ਰੇਲ ਦਾ ਪੁਲ।



ਕਾਲਕਾ ਸ਼ਿਮਲਾ ਰੇਲਵੇ (ਦੇਖੋ ਪਹਾੜ ਵਿੱਚ ਰੇਲ ਕਿਸ ਪ੍ਰਕਾਰ ਚੱਕਰ ਖਾਂਦੀ ਹੈ।)

ਵੇਖੋ ਕਿ ਇੱਥੋਂ ਕੇਹੜੇ ਪਾਸੇ ਰੇਲਾਂ ਜਾਂਦੀਆਂ ਨੇ ਅਤੇ ਵਜ਼ੀਰਾ-ਬਾਦ ਕਿਉਂ ਮਸ਼ਹੂਰ ਹੈ।

ਵਜ਼ੀਰਾਬਾਦੋਂ ਇੱਕ ਲੈਣ ਸਿਆਲਕੋਟ ਹੁੰਦੀ ਜੰਮੂ ਪਹੁੰਚਦੀ ਹੈ। ਸਿਆਲਕੋਟ ਬੜਾ ਪੁਰਾਣਾ ਇਤਿਹਾਸਕ ਨਗਰ ਹੈ ਅਤੇ ਛਾਉਣੀ ਇਸ ਦੇ ਨੇੜੇ ਹੀ ਹੈ। ਇੱਥੇ ਗੇਂਦ ਬੱਲੇ ਦਾ ਸਾਮਾਨ, ਲੋਹੇ ਦੇ ਟ੍ਰੰਕ ਤੇ ਕਾਗ਼ਜ਼ ਬਣਦੇ ਹਨ। ਜੰਮੂ ਰਿਆਸਤ ਦੀ ਰਾਜਧਾਨੀ ਹੈ ਅਤੇ ਸਾਰੀ ਰਿਆਸਤ ਦਾ ਬੁਪਾਰ ਇਸ ਸ਼ਹਿਰ ਦੀ ਰਾਹੀਂ ਹੁੰਦਾ ਹੈ। ਦੂਜੀ ਲੈਣ ਸਾਂਗਲੇ ਦੇ ਰਸਤੇ ਲਾਇਲਪੁਰ, ਗੋਜਰੇ, ਟੋਬਾ ਟੇਕ ਸਿੰਘ ਤੇ ਮੁਲਤਾਨ ਜਾਂਦੀ ਹੈ। ਸਾਂਗਲੇ ਨੂੰ ਸਾਂਗਲਾ ਹਿਲ ਇਸ ਵਾਸਤੇ ਆਖਦੇ ਹਨ ਕਿ ਇਸ ਕਸਬੇ ਦੇ ਲਾਗੇ ਇਕ ਪਹਾੜੀ ਹੈ ਅਤ ਪਹਾੜੀ ਨੂੰ ਅੰਗ੍ਰੇਜ਼ੀ ਵਿੱਚ 'ਹਿਲ' ਆਖਦੇ ਹਨ। ਇਸ ਪਹਾੜੀ ਦਾ ਪੱਥਰ ਤੋੜ ਤੋੜਕੇ ਰੇਲ ਦੀਆਂ ਸੜਕਾਂ ਉੱਤੇ ਵਿਛਾਇਆ ਗਿਆ ਹੈ। ਲਾਇਲਪੁਰ, ਗੋਜਰਾ ਆਦਿਕ ਸਭ ਬੁਪਾਰ ਦੀਆਂ ਮੰਡੀਆਂ ਹਨ। ਇਨ੍ਹੀਂ ਥਾਂਈਂ ਕਈ ਵਲੈਤੀ ਦੁਕਾਨਾਂ ਖੁਲ੍ਹੀਆਂ ਹੋਈਆਂ ਹਨ। ਖਾਸ ਲਾਇਲਪੁਰ ਵਿੱਚ ਕਪਾਹ ਵੇਲਣ ਦੇ ਕਈ ਕਾਰਖਾਨੇ ਹਨ ਅਤੇ ਖੇਤੀ ਦੀ ਵਿਦਯਾ ਸਿਖਾਉਣ ਲਈ ਸਰਕਾਰ ਨੇ ਇੱਕ ਬੜਾ ਭਾਰਾ ਕ ਲਜ ਖੋਲ੍ਹਿਆ ਹੋਇਆ ਹੈ।

ਵਜ਼ੀਰਾਬਾਦੋਂ ਗੱਡੀ ਝਨਾਂ ਦਾ ਪੁਲ ਲੰਘਕੇ ਗੁਜਰਾਤ ਅੱਪੜਦੀ ਹੈ। ਇਹ ਸ਼ਹਿਰ ਜ਼ਿਲੇ ਦਾ ਸਦਰ ਹੈ ਅਤੇ ਮੇਜ਼ਾਂ ਕੁਰਸੀਆਂ ਤੇ ਸੂਤੀ ਕਪੜੇ ਲਈ ਮਸ਼ਹੂਰ ਹੈ। ਇੱਥੇ

ਸਿੱਖਾਂ ਦੀ ਦੂਜੀ ਲੜਾਈ ਅੰਗ੍ਰੇਜ਼ਾਂ ਨਾਲ ਹੋਈ ਸੀ, ਜਿਸ ਦੇ ਮਗਰੋਂ ਪੰਜਾਬ ਅੰਗ੍ਰੇਜ਼ੀ ਅਲਾਕੇ ਵਿੱਚ ਸ਼ਾਮਲ ਹੋ ਗਿਆ ਸੀ। ਗੁਜਰਾਤ ਤੋਂ ਪਿੱਛੋਂ ਲਾਲੇ ਮੂਸੇ ਦਾ ਅਸਟੇਸ਼ਨ ਆਉਂਦਾ ਹੈ। ਇੱਥੋਂ ਕਈ ਰੇਲਾਂ ਇੱਧਰ ਉੱਧਰ ਜਾਂਦੀਆਂ ਹਨ। ਨਕਸ਼ਾ ਵੇਖਕੇ ਦੱਸੋ ਕਿ ਕੇਹੜੇ ਕੇਹੜੇ ਪਾਸੇ ਰੇਲਾਂ ਜਾਂਦੀਆਂ ਨੇ ? ਇਕ ਲੈਣ ਤਾਂ ਮਲਕ ਵਾਲੋਂ ਹੁੰਦੀ ਖੀਉੜੇ ਦੀ ਲੂਣ ਦੀ ਖਾਣ ਤਕ ਪਹੁੰਚਦੀ ਹੈ ਅਤੇ ਦੂਜੀ ਕਰਾਨਾ ਬਾਰ ਦੀਆਂ ਬਪਾਰ ਦੀਆਂ ਮੰਡੀਆਂ ਭਲਵਾਲ ਤੇ ਸਰਗੋਧਾ ਲੰਘਕੇ ਝੰਗ ਨਾਲ ਮਿਲ ਗਈ ਹੈ। ਇਹ ਸ਼ਹਿਰ ਜ਼ਿਲੇ ਦਾ ਸਦਰ ਹੈ ਅਤੇ ਮਧਾਣੀਆਂ, ਲੁੰਗੀਆਂ ਤੇ ਕਜਾਵੇ ਇੱਥੇ ਬਣਦੇ ਹਨ। ਸਰਗੋਧਾ ਜ਼ਿਲਾ ਸ਼ਾਹਪੁਰ ਦਾ ਸਦਰ ਹੈ ਅਤੇ ਕਰਾਨਾ ਬਾਰ ਦਾ ਵੱਡਾ ਸ਼ਹਿਰ ਹੈ।

ਲਾਲੇ ਮੂਸੇ ਤੋਂ ਗੱਡੀ ਦਰਿਆ ਜੇਹਲਮ ਟੱਪਕੇ ਜੇਹਲਮ ਸ਼ਹਿਰ ਪਹੁੰਚਦੀ ਹੈ। ਇਹ ਸ਼ਹਿਰ ਜ਼ਿਲੇ ਦਾ ਸਦਰ ਹੈ ਅਤੇ ਇਮਾਰਤੀ ਲਕੜੀ ਦੀ ਬੜੀ ਭਾਰੀ ਮੰਡੀ ਹੈ। ਦੱਸੋ ਇੱਥੇ ਲਕੜੀ ਕਿਸ ਤਰ੍ਹਾਂ ਆਉਂਦੀ ਹੈ ? ਜੇਹਲਮ ਤੋਂ ਅੱਗੇ ਉੱਚੀ ਧਰਤੀ ਦਾ ਅਲਾਕਾ ਆ ਜਾਂਦਾ ਹੈ ਅਤੇ ਰੇਲ ਕਈ ਨਦੀ ਨਾਲੇ ਟੱਪਦੀ ਰਾਵਲਪਿੰਡੀ ਪਹੁੰਚਦੀ ਹੈ। ਰਾਵਲਪਿੰਡੀ ਕਮਿਸ਼ਨਰੀ ਤੇ ਜ਼ਿਲੇ ਦਾ ਸਦਰ ਹੈ ਅਤੇ ਬੜੀ ਭਾਰੀ ਛਾਉਣੀ ਹੈ। ਇੱਥੋਂ ਕਸ਼ਮੀਰ ਅਤੇ ਕੋਹਮਰੀ ਨੂੰ ਰਸਤਾ ਜਾਂਦਾ ਹੈ। ਦੱਸੋ ਕਸ਼ਮੀਰੋਂ ਕੀ ਕੀ ਸ਼ੈ ਇੱਥੇ ਵਿਕਣ ਨੂੰ ਆਉਂਦੀ ਹੈ ?

ਰਾਵਲਪਿੰਡੀਓਂ ਚੱਲਕੇ ਹਸਨ ਅਬਦਾਲ ਅਤੇ ਕੈਂਬਲ-ਪੁਰ ਪਹੁੰਚਦੇ ਹਾਂ। ਹਸਨ ਅਬਦਾਲ ਦੇ ਪਾਸ ਸਿੱਖਾਂ ਦਾ ਮਸ਼ਹੂਰ ਤੀਰਥ ਪੰਜਾ ਸਾਹਿਬ ਹੈ ਅਤੇ ਕੈਂਬਲਪੁਰ ਜ਼ਿਲਾ ਅਟਕ ਦਾ ਸਦਰ ਹੈ। ਇਸ ਦੇ ਮਗਰੋਂ ਅਟਕ ਦਾ ਅਸਟੇਸ਼ਨ ਆਉਂਦਾ ਹੈ। ਇਹ ਸ਼ਹਿਰ ਕਿਸ ਦਰਿਆ ਦੇ ਕੰਢੇ ਉੱਤੇ ਹੈ ? ਦਰਿਆ ਸਿੰਧ ਤੋਂ ਪਾਰ ਜਾਣ ਲਈ ਰੇਲ ਦਾ ਬੜਾ ਪੱਕਾ ਪੁਲ ਬਣਿਆ ਹੋਇਆ ਹੈ, ਜਿਸ ਦੇ ਉੱਪਰੋਂ ਰੇਲ ਲੰਘਦੀ ਹੈ ਅਤੇ ਵਿੱਚੋਂ ਲੋਕ ਆਉਂਦੇ ਜਾਂਦੇ ਨੇ। ਇੱਥੋਂ ਦਾ ਕਿਲਾ ਬੜਾ ਮਜ਼ਬੂਤ ਹੈ। ਅਟਕ ਤੋਂ ਅੱਗੇ ਸਰਹੱਦੀ ਸੂਬੇ ਦੀ ਹੱਦ ਲਗ ਪੈਂਦੀ ਹੈ ਅਤੇ ਰੇਲ ਪਸ਼ੌਰ ਤੇ ਜਮਰੋਦ ਤਕ ਚਲੀ ਜਾਂਦੀ ਹੈ।

**( ੩ ) ਲਹੌਰੋਂ ਦਿੱਲੀ**—ਅੰਬਾਲੇ, ਸਹਾਰਣਪੁਰ ਦੇ ਰਸਤੇ ਰੇਲ ਗੱਡੀ ਲਹੌਰੋਂ ਤੁਰਕੇ ਮੁਗ਼ਲਪੁਰੇ ਪਹੁੰਚਦੀ ਹੈ। ਪਹਿਲੇ ਇਸ ਅਸ਼ਟੇਸ਼ਣ ਦਾ ਨਾਉਂ ਮੀਆਂਮੀਰ ਸੀ; ਕਿਉਂ ਜੋ ਇਸ ਦੇ ਪਾਸ ਹੀ ਸਾਈਂ ਮੀਆਂਮੀਰ ਸਾਹਿਬ ਦਾ ਮਕਬਰਾ ਹੈ। ਇੱਥੇ ਛਾਉਣੀ ਹੈ ਅਤੇ ਸਰਕਾਰੀ ਫ਼ੌਜ ਰਹਿੰਦੀ ਹੈ। ਮੁਗਲਪੁਰੇ ਤੋਂ ਅੱਗੇ ਜੱਲੋ ਦਾ ਅਸਟੇਸ਼ਨ ਆਉਂਦਾ ਹੈ। ਵੇਖੋ ਰੇਲ ਦੇ ਨਾਲ ਹੀ ਜੰਗਲ ਦੇ ਜ਼ਖੀਰੇ ਵਿੱਚ ਕਾਰਖਾਨਾ ਹੈ। ਇਸ ਕਾਰਖਾਨੇ ਵਿੱਚ ਗੰਦਾ ਬਰੋਜ਼ਾ ਅਤੇ ਤਾਰਪੀਣ ਦਾ ਤੇਲ ਕੱਢਿਆ ਜਾਂਦਾ ਹੈ। ਇਸ ਦੇ ਮਗਰੋਂ ਅੰਮ੍ਰਿਤਸਰ ਦਾ ਮਸ਼ਹੂਰ ਜੰਕਸ਼ਣ ਹੈ। ਨਕਸ਼ੇ ਉੱਤੇ

ਵੇਖ ਕੇ ਦੱਸੋ ਕਿ ਇੱਥੇ ਕਿਸ ਕਿਸ ਪਾਸਿਓਂ ਰੇਲਾਂ ਆਕੇ ਮਿਲਦੀਆਂ ਹਨ ? ਇਕ ਰੇਲ ਤਾਂ ਇੱਥੋਂ ਤਰਨ ਤਾਰਨ ਅਤੇ ਕਸੂਰ ਨੂੰ ਜਾਂਦੀ ਹੈ। ਤਰਨ ਤਾਰਨ ਸਿੱਖਾਂ ਦਾ ਪਵਿਤ੍ਰ ਅਸਥਾਨ ਹੈ। ਇਥੇ ਮੱਸਿਆ ਦੀ ਮੱਸਿਆ ਬੜਾ ਭਾਰਾ ਮੇਲਾ ਲਗਦਾ ਹੈ। ਦੂਜੀ ਲੈਣ ਵਟਾਲੇ, ਗੁਰਦਾਸਪੁਰ ਹੁੰਦੀ ਪਠਾਣਕੋਟ ਨੂੰ ਜਾਂਦੀ ਹੈ। ਗੁਰਦਾਸਪੁਰ ਜ਼ਿਲੇ ਦਾ ਸਦਰ ਹੈ। ਪਠਾਣਕੋਟੋਂ ਦਲਹੌਜ਼ੀ ਨੂੰ ਰਾਹ ਜਾਂਦਾ ਹੈ। ਇੱਥੋਂ ਕਾਂਗੜਾ ਵਾਦੀ ਰੇਲ ਕੱਢੀ ਗਈ ਹੈ। ਦੱਸੋ ਇਸ ਲੈਣ ਦੇ ਬਨਣ ਨਾਲ ਕੀ ਫ਼ੈਦੇ ਹੋਏ ਹਨ ? ਤੀਜੀ ਰੇਲ ਡੇਰਾ ਬਾਬਾ ਨਾਨਕ ਹੁੰਦੀ ਨਾਰੋਵਾਲ ਪਹੁੰਚਦੀ ਹੈ। ਇਸ ਦੇ ਹੋਣ ਨਾਲ ਅਮ੍ਰਿਤਸਰ ਤੇ ਸਿਆਲ-ਕੋਟ ਵਿੱਚ ਸਿੱਧਾ ਆਉਣ ਜਾਣ ਹੋਗਿਆ ਹੈ। ਡੇਰਾ ਬਾਬਾ ਨਾਨਕ ਸਿੱਖਾਂ ਦਾ ਪਵਿਤ੍ਰ ਅਸਥਾਨ ਹੈ। ਇੱਥੇ ਦਰਿਆ ਰਾਵੀ ਉੱਤੇ ਬੜਾ ਪੱਕਾ ਪੁਲ ਬਣਾਇਆ ਗਿਆ ਹੈ। ਜੱਸਰ ਤੋਂ ਚੱਕ ਅਮਰੂ ਤਕ ਇੱਕ ਹੋਰ ਟੋਟਾ ਤਿਆਰ ਕੀਤਾ ਗਿਆ ਹੈ ਜੋ ਜੰਮੂ ਦੀ ਰਿਆਸਤ ਦੀ ਹੱਦ ਉੱਤੇ ਜਾਕੇ ਮੁੱਕ ਜਾਂਦਾ ਹੈ। ਇਨੀਆਂ ਰੇਲਾਂ ਦੇ ਮਿਲਣ ਕਰਕੇ ਅਮ੍ਰਿਤਸਰ ਦਾ ਬੁਪਾਰ ਵਧਗਿਆ ਹੈ। ਇੱਥੋਂ ਲੱਖਾਂ ਮਣ ਅਨਾਜ ਦਸੌਰ ਨੂੰ ਜਾਂਦਾ ਹੈ ਅਤੇ ਵਲੈਤੋਂ ਉੱਨ ਦਾ ਤੇ ਸੂਤੀ ਕਪੜਾ ਆਉਂਦਾ ਹੈ। ਖਾਸ ਸ਼ਹਿਰ ਵਿੱਚ ਦੁਸ਼ਾਲੇ, ਪਸ਼ਮੀਨਾ, ਕਾਲੀਨਾਂ ਅਤੇ ਰੇਸ਼ਮੀ ਕਪੜੇ ਦਾ ਬੁਪਾਰ ਬਹੁਤ ਹੁੰਦਾ ਹੈ ਅਤੇ ਸ੍ਰੀ ਦਰਬਾਰ ਸਾਹਿਬ ਦਾ ਸੁਨਹਿਰੀ ਹਰਿ ਮੰਦਰ

ਦੇਖਣ ਦੇ ਲਾਇਕ ਹੈ। ਹਰ ਸਾਲ ਹਜ਼ਾਰਾਂ ਸਿੱਖ ਇੱਥੇ ਦਰਸ਼ਣ ਕਰਨ ਆਉਂਦੇ ਹਨ।

ਅਮ੍ਰਿਤਸਰੋਂ ਚੱਲਕੇ ਬਿਆਸ ਦਾ ਅਸਟੇਸ਼ਣ ਆਉਂਦਾ ਹੈ। ਦੱਸੋ ਇੱਥੇ ਕੇਹੜਾ ਦਰਿਆ ਵਗਦਾ ਹੈ ਅਤੇ ਇਹ ਥਾਂ ਕਿਉਂ ਮਸ਼ਹੂਰ ਹੈ? ਦਰਿਆ ਬਿਆਸ ਦਾ ਪੁਲ ਲੰਘਕੇ ਕਰਤਾਰਪੁਰ ਪਹੁੰਚਦੇ ਹਾਂ। ਇਹ ਵੀ ਸਿੱਖਾਂ ਦਾ ਤੀਰਥ ਹੈ ਅਤੇ ਇੱਥੇ ਮੇਜ਼ਾਂ ਕੁਰਸੀਆਂ ਬਣਦੀਆਂ ਹਨ। ਕਰਤਾਰਪਰੋਂ ਦਸ ਮੀਲ ਜਲੰਧਰ ਸ਼ਹਿਰ ਦਾ ਜੰਕਸ਼ਨ ਅਸਟੇਸ਼ਣ ਹੈ। ਨਕਸ਼ੇ ਉੱਤੇ ਵੇਖੋ ਕਿ ਇੱਥੋਂ ਕਿੰਨੀਆਂ ਰੇਲਾਂ ਜਾਂਦੀਆਂ ਹਨ? ਇੱਕ ਰੇਲ ਤਾਂ ਹੁਸ਼ਿਆਰਪੁਰ ਨੂੰ ਜਾਂਦੀ ਹੈ। ਇਹ ਸ਼ਹਿਰ ਜ਼ਿਲੇ ਦਾ ਸਦਰ ਹੈ ਅਤੇ ਪਹਾੜ ਦੀ ਕੰਢੀ ਵਿੱਚ ਹੋਣ ਕਰਕੇ ਲਕੜੀ ਦੇ ਕੰਮ, ਗੁੜ, ਸ਼ੱਕਰ ਅਤੇ ਜੁੱਤੀਆਂ ਵਾਸਤੇ ਮਸ਼ਹੂਰ ਹੈ। ਏਹੋ ਲੈਣ ਕਪੂਰਥਲਿਓਂ ਹੋਕੇ ਫ਼ਿਰੋਜ਼ਪੁਰ ਛਾਉਣੀ ਨਾਲ ਮਿਲ ਜਾਂਦੀ ਹੈ। ਕਪੂਰਥਲਾ ਰਿਆਸਤ ਕਪੂਰਥਲੇ ਦੀ ਰਾਜ ਧਾਨੀ ਹੈ। ਇੱਥੋਂ ਦੇ ਸ਼ਾਹੀ ਮਹਲ ਅਤੇ ਜਲੌ ਖ਼ਾਨਾ ਦੇਖਣ ਵਾਲੇ ਹਨ। ਦੂਜੀ ਰੇਲ ਮੁਕੇਰੀਆਂ ਨੂੰ ਜਾਂਦੀ ਹੈ, ਜਿਸ ਤੋਂ ਹੁਸ਼ਿਆਰਪੁਰ ਦੇ ਜ਼ਿਲੇ ਵਿੱਚ ਆਉਣ ਜਾਣ ਵਾਲਿਆਂ ਨੂੰ ਸੌਖ ਹੋਗਿਆ ਹੈ। ਤੀਜੀ ਰੇਲ ਬੰਗੇ ਨਵਾਂ ਸ਼ਹਿਰ ਤੋਂ ਹੁੰਦੀ ਪਹਾੜੀ ਅਲਾਕੇ ਜੇਜੋਂ ਤਕ ਅਪੜਦੀ ਹੈ, ਜਿਸ ਕਰਕੇ ਪਹਾੜੀ ਹਿੱਸੇ ਦੀ ਪੈਦਾਵਾਰ ਜਲੰਧਰ ਸ਼ਹਿਰ ਸੌਖੀ ਤਰ੍ਹਾਂ ਆ ਜਾਂਦੀ ਹੈ।

ਜਲੰਧਰ ਸ਼ਹਿਰੋਂ ਚਾਰ ਮੀਲ ਛਾਉਣੀ ਦਾ ਅਸਟੇਸ਼ਨ

ਹੈ; ਇੱਥੋਂ ਗੱਡੀ ਫਿਲੌਰ ਪਹੁੰਚਦੀ ਹੈ । ਅਸਟੇਸ਼ਨ ਦੇ ਨੇੜੇ ਹੀ ਸਿੱਖਾਂ ਦੇ ਵੇਲੇ ਦਾ ਕਿਲਾ ਹੈ, ਜਿਸ ਵਿੱਚ ਪੁਲਸ ਦੇ ਅਫ਼ਸਰਾਂ ਨੂੰ ਸਿਖਿਆ ਦਿੱਤੀ ਜਾਂਦੀ ਹੈ। ਨਕਸ਼ੇ ਉੱਤੇ ਵੇਖੋ ਕਿ ਇੱਥੇ ਕੇਹੜਾ ਦਰਿਆ ਵਗਦਾ ਹੈ ? ਦਰਿਆ ਸਤਲੁਜ ਦਾ ਪੁਲ ਲੰਘਕੇ ਗੱਡੀ ਲੁਧਿਆਨੇ ਆ ਖੜੀ ਹੁੰਦੀ ਹੈ। ਦੱਸੋ ਇੱਥੇ ਕਿਸ ਕਿਸ ਪਾਸਿਓਂ ਰੇਲਾਂ ਆਕੇ ਮਿਲਦੀਆਂ ਹਨ ? ਇੱਕ ਰੇਲ ਤਾਂ ਹਿਸਾਰ ਵੱਲੋਂ ਅਤੇ ਦੂਜੀ ਫ਼ਿਰੋਜ਼ਪੁਰ ਛਾਉਣੀਓਂ ਆਉਂਦੀ ਹੈ। ਇਹ ਸ਼ਹਿਰ ਜ਼ਿਲੇ ਦਾ ਸਦਰ ਹੈ ਅਤੇ ਬੁਪਾਰ ਦਾ ਅੱਡਾ ਹੈ। ਇੱਥੋਂ ਕਣਕ, ਛੋਲੇ ਅਤੇ ਰੂੰ ਦਸੌਰ ਜਾਂਦੀ ਹੈ ਅਤੇ ਲੁੰਗੀਆਂ, ਗਬਰੂਨਾਂ ਤੇ ਜਰਾਬਾਂ ਬਾਹਰ ਭੇਜੀਆਂ ਜਾਂਦੀਆਂ ਹਨ। ਲੁਧਿਆਨਿਓਂ ਅੱਗੇ ਖੰਨੇ ਦਾ ਅਸਟੇਸ਼ਣ ਹੈ। ਵੇਖੋ ਰੇਲ ਦੀ ਸੜਕ ਦੇ ਨਾਲ ਹੀ ਕਪਾਹ ਵੇਲਣ ਦੇ ਕਾਰਖ਼ਾਨੇ ਦਿਸਦੇ ਹਨ। ਇਹ ਰੂੰ ਵਲੈਤ ਘੱਲੀ ਜਾਂਦੀ ਹੈ। ਖੰਨਿਓਂ ਗੱਡੀ ਸਰਹਿੰਦ ਪੁੱਜਦੀ ਹੈ। ਇਹ ਕਸਬਾ ਰਿਆਸਤ ਪਟਿਆਲੇ ਵਿੱਚ ਹੈ। ਥੋੜਾ ਚਿਰ ਹੋਇਆ ਇੱਥੋਂ ੪੦ ਮੀਲ ਲੰਮਾ ਰੇਲ ਦਾ ਟੋਟਾ ਰੋਪੜ ਤਕ ਪਟਿਆਲਾ ਦਰਬਾਰ ਵੱਲੋਂ ਬਣਾਇਆ ਗਿਆ ਹੈ। ਰੋਪੜ ਵਿੱਚ ਬੁਪਾਰ ਬਹੁਤ ਹੁੰਦਾ ਹੈ ਅਤੇ ਪਹਾੜੀ ਹਿੱਸੇ ਦਾ ਮਾਲ ਇੱਥੇ ਵਿਕਣ ਆਉਂਦਾ ਹੈ । ਸਰਹਿੰਦੋਂ ਟੁਰਕੇ ਰਾਜਪੁਰੇ ਦਾ ਅਸਟੇਸ਼ਨ ਆਉਂਦਾ ਹੈ । ਵੇਖੋ ਇੱਕ ਰੇਲ ਬਠਿੰਡੇ, ਨਾਭੇ ਪਟਿਆਲੇ ਹੁੰਦੀ ਇੱਥੇ ਆਕੇ ਮਿਲ਼ਦੀ ਹੈ। ਨਾਭਾ ਰਿਆਸਤ ਨਾਭੇ ਦੀ ਅਤੇ ਪਟਿਆਲਾ ਰਿਆਸਤ ਪਟਿਆਲੇ ਦੀ ਰਾਜ-

ਧਾਨੀ ਹੈ। ਦੱਸੋ ਪਟਿਆਲਾ ਕਿਉਂ ਮਸ਼ਹੂਰ ਹੈ?

ਰਾਜਪੁਰੇ ਤੋਂ ਅੰਬਾਲਾ ਸ਼ਹਿਰ ਅਤੇ ਛਾਉਣੀ ਗੱਡੀ ਖਲੋਂਦੀ ਹੈ। ਅੰਬਾਲਾ ਛਾਉਣੀ ਤੋਂ ਇੱਕ ਰੇਲ ਕਾਲਕਾ ਸ਼ਿਮਲੇ ਨੂੰ ਜਾਂਦੀ ਹੈ। ਇਹ ਲੈਣ ਛੋਟੀ ਪਟੜੀ ਦੀ ਹੈ; ਅਤੇ ਤਿੰਨ ਫੁਟ ਤਿੰਨ ਇੰਚ ਚੌੜੀ ਹੈ; ਕਿਉਂ ਜੋ ਪਹਾੜ ਵਿੱਚ ਵੱਡੀ ਪਟੜੀ, ਜੋ ਸੌਢੇ ਪੰਜ ਫੁਟ ਚੌੜੀ ਹੁੰਦੀ ਹੈ, ਕੰਮ ਨਹੀਂ ਦੇ ਸਕਦੀ। ਅੰਬਾਲੇ ਸ਼ਹਿਰ ਵਿੱਚ ਦਰੀਆਂ ਉਣੀਆਂ ਜਾਂਦੀਆਂ ਨੇ ਅਤੇ ਛਾਉਣੀ ਵਿੱਚ ਚਿਮਣੀਆਂ, ਸ਼ੀਸ਼ੇ ਦਾ ਕੰਮ, ਬੂਟ ਤੇ ਵਾਂਸ ਦੀਆਂ ਸਿਰਕੀਆਂ ਤਿਆਰ ਹੁੰਦੀਆਂ ਨੇ। ਅੰਬਾਲੇ ਛਾਉਣੀ ਤੋਂ ਸਹਾਰਣਪੁਰ ਹੁੰਦੇ ਦਿੱਲੀ ਅਪੜ ਜਾਂਦੇ ਹਾਂ।

## (੪) ਅੰਬਾਲੇ ਤੋਂ ਦਿੱਲੀ (ਪਾਣੀਪਤ ਦੇ ਰਸਤੇ)

ਅੰਬਾਲੇ ਛਾਉਣੀ ਤੋਂ ਇੱਕ ਰੇਲ ਦਿੱਲੀ ਨੂੰ ਜਾਂਦੀ ਹੈ। ਇਸ ਉੱਤੇ ਥਾਨੇਸਰ, ਕਰਨਾਲ, ਅਤੇ ਪਾਣੀਪਤ ਵਡੇ ਵਡੇ ਅਸਟੇਸ਼ਨ ਹਨ। ਥਾਨੇਸਰ ਜ਼ਿਲਾ ਕਰਨਾਲ ਦੀ ਤਸੀਲ ਥਾਨੇਸਰ ਦਾ ਸਦਰ ਹੈ ਅਤੇ ਹਿੰਦੂਆਂ ਦਾ ਬੜਾ ਤੀਰਥ ਹੈ। ਹਿੰਦੂ ਇਹਨੂੰ ਕੁਰਛੇਤ੍ਰ ਆਖਦੇ ਹਨ। ਇੱਥੇ ਕੌਰਵਾਂ ਤੇ ਪਾਂਡਵਾਂ ਦੀ ਲੜਾਈ ਹੋਈ ਸੀ। ਇੱਥੇ ਇੱਕ ਬੜਾ ਲੰਮਾ ਚੌੜਾ ਤਲਾ ਹੈ। ਸੂਰਜ ਗ੍ਰਹਣ ਦੇ ਵੇਲੇ ਦੂਰੋਂ ਦੂਰੋਂ ਲੋਕ ਇਸ ਵਿੱਚ ਨ੍ਹਾਉਣ ਆਉਂਦੇ ਹਨ। ਕਰਨਾਲ ਜ਼ਿਲੇ ਦਾ ਸਦਰ ਹੈ। ਘਿਉ ਤੇ ਚਮੜੇ ਦੇ ਕੰਮ ਅਰਥਾਤ ਬੂਟਾਂ ਦਾ

ਬੁਪਾਰ ਇੱਥੇ ਹੁੰਦਾ ਹੈ। ਬੂਅਲੀਸ਼ਾਹ ਕਲੰਦਰ ਦਾ ਮਕਬਰਾ ਬੜਾ ਸੋਹਣਾ ਹੈ। ਪਾਣੀਪਤ ਮਸ਼ਹੂਰ ਇਤਿਹਾਸਕ ਥਾਂ ਹੈ। ਇਸ ਸ਼ਹਿਰ ਦੇ ਲਾਗੇ ਤਿੰਨ ਲੜਾਈਆਂ ਹੋ ਚੁੱਕੀਆਂ ਹਨ। ਇੱਥੋਂ ਦੇ ਕਹਿੰ ਪਿੱਤਲ ਦੇ ਭਾਂਡੇ, ਚਾਕੂ, ਕੰਬਲ ਤੇ ਸ਼ੀਸ਼ੇ ਦੀਆਂ ਬੋਤਲਾਂ ਮਸ਼ਹੂਰ ਹੈਨ।

## ਲਹੌਰੋਂ ਦਿੱਲੀ ( ਬਠਿੰਡੇ ਦੇ ਰਸਤੇ )

ਪਹਿਲੇ ਤੁਸਾਂ ਦਿੱਲੀ ਜਾਣ ਲਈ ਅਮ੍ਰਿਤਸਰ, ਅੰਬਾਲੇ ਤੇ ਸਹਾਰਣ ਪੁਰ ਦੇ ਰਾਹ ਸੈਲ ਕੀਤੀ ਸੀ। ਉਹ ਰਾਹ ਜ਼ਰਾ ਲੰਮਾ ਸੀ। ਹੁਣ ਦੂਜਾ ਰਸਤਾ ਫ਼ਿਰੋਜਪੁਰ ਬਠਿੰਡੇ ਤੋਂ ਹੁੰਦਾ ਦਿੱਲੀ ਜਾਂਦਾ ਹੈ। ਇਸ ਰਾਹ ਪੈਕੇ ਪਹਿਲੇ ਰਾਇਵਿੰਡ ਪਹੁੰਚਦੇ ਹਾਂ, ਜਿੱਥੇ ਦੋ ਰੇਲਾਂ ਮਿਲਦੀਆਂ ਹਨ। ਇੱਕ ਰੇਲ ਮਿੰਟਗੁਮਰੀ ਤੇ ਮੁਲਤਾਨ ਨੂੰ ਜਾਂਦੀ ਹੈ ਅਤੇ ਦੂਜੀ ਕਸੂਰ ਨੂੰ। ਕਸੂਰ ਮਾਝੇ ਦੇ ਅਲਾਕੇ ਵਿੱਚ ਬੁਪਾਰ ਵਾਲਾ ਸ਼ਹਿਰ ਹੈ ਅਤੇ ਅਨਾਜ ਦੀ ਮੰਡੀ ਹੈ। ਇੱਥੋਂ ਦੀ ਮੇਥੀ, ਜੁੱਤੀਆਂ ਅਤੇ ਤਮਾਕੂ ਮਸ਼ਹੂਰ ਹੈ। ਕਸੂਰ ਰੇਲ ਦੇ ਰਾਹ ਅਮ੍ਰਿਤਸਰ ਨਾਲ ਮਿਲਿਆ ਹੋਇਆ ਹੈ। ਕਸੂਰ ਦੇ ਅੱਗੇ ਫ਼ਿਰੋਜ਼ਪੁਰ ਸ਼ਹਿਰ ਅਤੇ ਛਾਉਣੀ ਦੇ ਅਸਟੇਸ਼ਨ ਆਉਂਦੇ ਹਨ। ਦੱਸੋ ਫ਼ਿਰੋਜ਼-ਪੁਰ ਜਾਂਦਿਆਂ ਗੱਡੀ ਕੇਹੜੇ ਦਰਿਆ ਦੇ ਪੁਲ ਉੱਤੋਂ ਲੰਘਦੀ ਹੈ ? ਇਹ ਸ਼ਹਿਰ ਜ਼ਿਲੇ ਦਾ ਸਦਰ ਹੈ ਅਤੇ ਛੋਲਿਆਂ ਦੀ ਮੰਡੀ ਹੈ। ਛਾਉਣੀ ਵਿੱਚ ਨਵੇਂ ਢੰਗ ਦਾ ਕਿਲਾ ਬਣਿਆ ਹੋਇਆ ਹੈ ਅਤੇ ਇਸ ਵਿੱਚ ਫ਼ੌਜ ਰਹਿੰਦੀ ਹੈ। ਇੱਥੋਂ ਇੱਕ ਲੈਣ

ਮੋਗੇ ਅਤੇ ਜਗਰਾਉਂ ਹੁੰਦੀ ਲੁਧਿਆਨੇ ਅਪੜਦੀ ਹੈ। ਮੋਗਾ ਤੇ ਜਗਰਾਉਂ ਦੋਵੇਂ ਅਨਾਜ ਦੀਆਂ ਮੰਡੀਆਂ ਹਨ। ਛਾਉਣੀ ਤੋਂ ਗੱਡੀ ਫ਼ਰੀਦਕੋਟ ਰਿਆਸਤ ਵਿੱਚੋਂ ਲੰਘਦੀ ਹੈ ਅਤੇ ਫ਼ਰੀਦਕੋਟ ਹੁੰਦੀ ਕੋਟ ਕਪੂਰੇ ਆ ਖਲੋਂਦੀ ਹੈ। ਇਹ ਸ਼ਹਿਰ ਅਨਾਜ ਦੀ ਮੰਡੀ ਹੈ ਅਤੇ ਰਿਆਸਤ ਵਿੱਚ ਹੈ। ਇਥੋਂ ਇੱਕ ਰੇਲ ਮੁਕਤਸਰ ਅਤੇ ਫ਼ਾਜ਼ਿਲਕਾ ਜਾਂਦੀ ਹੈ। ਮੁਕਤਸਰ ਸਿੱਖਾਂ ਦਾ ਤੀਰਥ ਹੈ ਅਤੇ ਫ਼ਾਜ਼ਿਲਕਾ ਉੱਨ ਦੀ ਬੜੀ ਭਾਰੀ ਮੰਡੀ ਹੈ, ਜਿਸ ਤੋਂ ਲੋਈਆਂ ਤੇ ਕੰਬਲ ਤਿਆਰ ਹੁੰਦੇ ਹਨ। ਇਹ ਦੋਵੇਂ ਕਸਬੇ ਜ਼ਿਲਾ ਫ਼ਿਰੋਜ਼ਪੁਰ ਦੀਆਂ ਤਸੀਲਾਂ ਦੇ ਸਦਰ ਹਨ। ਕੋਟ ਕਪੂਰੇ ਤੋਂ ਬਠਿੰਡੇ ਦਾ ਮਸ਼ਹੂਰ ਜੰਕਸ਼ਨ ਆਉਂਦਾ ਹੈ। ਨਕਸ਼ੇ ਉੱਤੇ ਵੇਖਕੇ ਦੱਸੋ ਕਿ ਇੱਥੋਂ ਕਿਸ ਕਿਸ ਪਾਸੇ ਰੇਲ ਜਾਂਦੀ ਹੈ ? ਇੱਥੋਂ ਛੇ ਪਾਸੇ ਰੇਲ ਜਾਂਦੀ ਹੈਃ—

( ੧ ) ਬਠਿੰਡੇ ਤੋਂ ਸਰਸੇ, ਹਿਸਾਰ, ਰੀਵਾੜੀ ਤੇ ਦਿੱਲੀ ( ੨ ) ਬਠਿੰਡੇ ਤੋਂ ਬੀਕਾਨੇਰ ( ੩ ) ਬਠਿੰਡੇ ਤੋਂ ਬਹਾਉਲਪੁਰ ਤੇ ਸਮਾਸਟਾ ( ੪ ) ਬਠਿੰਡੇ ਤੋਂ ਜੀਂਦ, ਰੋਹਤਕ ਤੇ ਦਿੱਲੀ ( ੫ ) ਬਠਿੰਡੇ ਤੋਂ ਰਾਜਪੁਰਾ ( ੬ ) ਬਠਿੰਡੇ ਤੋਂ ਫ਼ਿਰੋਜ਼ਪੁਰ, ਲਹੌਰ।

ਬਠਿੰਡਾ ਰਿਆਸਤ ਪਟਿਆਲੇ ਵਿੱਚ ਹੈ ਅਤੇ ਅਨਾਜ ਦੀ ਬੜੀ ਭਾਰੀ ਮੰਡੀ ਹੈ। ਇੱਥੋਂ ਛੋਟੀ ਪਟੜੀ ਦੀ ਰੇਲ ਹਿਸਾਰ ਨੂੰ ਜਾਂਦੀ ਹੈ। ਇਹ ਸ਼ਹਿਰ ਜ਼ਿਲੇ ਦਾ ਸਦਰ ਹੈ ਤੇ ਅਨਾਜ ਅਤੇ ਉੱਨ ਦੀ ਮੰਡੀ ਹੈ। ਦੱਸੋ ਸਰਕਾਰ ਨੇ ਡੰਗਰਾਂ

ਦੀ ਚੰਗੀ ਨਸਲ ਦੇ ਵਾਧੇ ਲਈ ਇੱਥੇ ਕੀ ਇੰਤਜ਼ਾਮ ਕੀਤਾ ਹੋਇਆ ਹੈ ? ਰੀਵਾੜੀ ਵਿੱਚ ਸਲੇਟ ਦਾ ਪੱਥਰ, ਕਹਿੰ ਪਿੱਤਲ ਦੇ ਭਾਂਡੇ ਅਤੇ ਅੱਕ ਦਾ ਕੱਚਾ ਰੇਸ਼ਮ ਤਿਆਰ ਹੁੰਦਾ ਹੈ। ਇੱਥੋਂ ਰੇਲ ਨਾਰਨੌਲ ਨੂੰ ਗਈ ਹੈ। ਇਹ ਕਸਬਾ ਰਿਆਸਤ ਪਟਿਆਲੇ ਵਿੱਚ ਹੈ, ਰੀਵਾੜੀ ਤੋਂ ਗੁੜਗਾਵੇਂ, ਜੋ ਜ਼ਿਲੇ ਦਾ ਸਦਰ ਹੈ, ਹੁੰਦੇ ਹੋਏ ਦਿੱਲੀ ਪਹੁੰਚ ਜਾਂਦੇ ਹਾਂ।

ਬਠਿੰਡੇ ਤੋਂ ਦੂਜਾ ਰਾਹ ਰਿਆਸਤ ਜੀਂਦ ਵਿੱਚੋਂ ਲੰਘਦਾ ਹੈ। ਇਸ ਰਸਤੇ ਜੀਂਦ, ਰੋਹਤਕ ਅਤੇ ਦਿੱਲੀ ਵੱਡੇ ਵੱਡੇ ਅਸਟੇਸ਼ਨ ਹਨ। ਜੀਂਦ ਰਿਆਸਤ ਦਾ ਸ਼ਹਿਰ ਹੈ ਅਤੇ ਇਸ ਵਿੱਚ ਰਿਆਸਤ ਦਾ ਬੁਪਾਰ ਹੁੰਦਾ ਹੈ। ਰੋਹਤਕ ਜ਼ਿਲੇ ਦਾ ਸਦਰ ਹੈ ਅਤੇ ਇੱਥੇ ਪੱਗਾਂ ਬਹੁਤ ਚੰਗੀਆਂ ਉਣੀਆਂ ਜਾਂਦੀਆਂ ਹਨ।

## ਪ੍ਰਸ਼ਨ

( ੧ ) ਇੱਕ ਆਦਮੀ ਲਹੌਰੋਂ ਕੁਝ ਮਾਲ ਦਿੱਲੀ ਨੂੰ ਘੱਲਣਾ ਚਾਹੁੰਦਾ ਹੈ। ਦੱਸੋ ਉਹ ਕਿਹੜੇ ਰਾਹ ਭੇਜੇ ਕਿ ਕਿਰਾਇਆ ਘੱਟ ਲੱਗੇ ?

( ੨ ) ਹੇਠਲਿਆਂ ਅਸਟੇਸ਼ਨਾਂ ਤੋਂ ਕੀ ਕੀ ਮਾਲ ਲਹੌਰ ਜਾਂਦਾ ਹੈ:—

ਲੁਧਿਆਨਾ; ਫ਼ਾਜਿਲਕਾ, ਬਹਾਉਲਪੁਰ, ਅਮ੍ਰਿਤਸਰ, ਪਠਾਨਕੋਟ, ਰੋਪੜ, ਗੁਜਰਾਤ, ਹੁਸ਼ਿਆਰਪੁਰ ( ੩ ) ਰੇਲਾਂ ਕਿਸ ਇਲਾਕੇ ਵਿੱਚ ਬਹੁਤੀਆਂ ਬਣਾਈਆਂ ਗਈਆਂ ਹਨ

ਅਤੇ ਉਨ੍ਹਾਂ ਦੇ ਕੀ ਫ਼ੈਦੇ ਹਨ ? ਕਿਸੇ ਪਹਾੜੀ ਲੈਣ ਦਾ ਹਾਲ ਆਪਣੀ ਬੋਲੀ ਵਿੱਚ ਦੱਸੋ।

( ੪ ) ਤੁਹਾਡੀ ਜਮਾਤ ਦੇ ਕੁਝ ਮੁੰਡੇ ਲਹੌਰੋਂ ਪਸ਼ੌਰ ਤਕ ਰੇਲ ਦੀ ਸੈਲ ਕਰਨੀ ਚਾਹੁੰਦੇ ਨੇ।

ਰੇਲ ਦਾ ਨਕਸ਼ਾ ਲੈਕੇ ਉਨ੍ਹਾਂ ਨੂੰ ਦੱਸੋ ਕਿ ਰਾਹ ਵਿੱਚ ਕੇਹੜੇ ਕੇਹੜੇ ਵੱਡੇ ਵੱਡੇ ਜੰਕਸ਼ਨ ਅਸਟੇਸ਼ਨ ਆਉਣਗੇ ਅਤੇ ਉਥੋਂ ਕੇਹੜੇ ਪਾਸੇ ਰੇਲ ਦੀਆਂ ਲੈਣਾ ਕੱਢੀਆਂ ਨੇ ?

ਇਨ੍ਹਾਂ ਅਸਟੇਸ਼ਨਾਂ ਤੋਂ ਕੀ ਕੀ ਚੀਜ਼ ਸਸਤੀ ਲੈ ਸਕਦੇ ਹੋ ?

( ੫ ) ਹੇਠਲੇ ਸ਼ਹਿਰਾਂ ਦਾ ਆਪੋ ਵਿੱਚ ਬੁਪਾਰ ਕਿਨ੍ਹਾਂ ਕਿਨ੍ਹਾਂ ਰੇਲਾਂ ਕਰਕੇ ਹੁੰਦਾ ਹੈ ?

ਅਤੇ ਉਥੋਂ ਕੀ ਕੀ ਸ਼ੈ ਆਉਂਦੀ ਹੈ:—

ਅਮ੍ਰਿਤਸਰ ਤੇ ਸਿਆਲਕੋਟ, ਪਾਣੀਪਤ ਤੇ ਅੰਬਾਲਾ, ਬਠਿੰਡਾ ਤੇ ਪਟਿਆਲਾ, ਲਹੌਰ ਤੇ ਮੁਲਤਾਨ, ਜਲੰਦਰ, ਤੇ ਅੰਬਾਲਾ।

( ੬ ) ਤੁਹਾਡਾ ਪਿੰਡ ਕਿਸ ਰੇਲ ਦੇ ਨੇੜੇ ਹੈ ? ਜੇ ਤੁਸੀਂ ਲਹੌਰ ਜਾਓ, ਤਾਂ ਰਾਹ ਵਿਚ ਕੇਹੜੇ ਕੇਹੜੇ ਅਸਟੇਸ਼ਨ ਆਉਣਗੇ ?

( ੭ ) ਜਰਨੈਲੀ ਸੜਕ ਦਾ ਕੁਝ ਹਾਲ ਦੱਸੋ ਅਤੇ ਨਕਸ਼ੇ ਉੱਤੇ ਲਹੌਰ ਤੋਂ ਅਮ੍ਰਿਤਸਰ ਦੀ ਵਿੱਥ ਰੇਲ ਦੇ ਰਾਹ ਤੇ ਸੜਕ ਦੇ ਰਾਹ ਨਾਪਕੇ ਦੱਸੋ ਕਿ ਕੇਹੜਾ ਰਾਹ ਛੁਟੇਰਾ ਹੈ।



## ( ੧੧ ) ਬਜ਼ਾਰ ਵਿੱਚ ਕੀ ਕੀ ਵੇਖਦੇ ਹਾਂ

**ਦੁਕਾਨਦਾਰ**—ਬਜਾਰ ਵਿੱਚ ਕਈ ਹੱਟੀਆਂ ਹੁੰਦੀਆਂ ਹਨ। ਕਿਸੇ ਵਿੱਚ ਲੋਹੇ ਦਾ ਸਮਿਆਨ ਹੈ, ਕਿਸੇ ਵਿੱਚ ਕਪੜਾ। ਕਈਆਂ ਹੱਟੀਆਂ ਵਿੱਚ ਖੰਡ, ਗੁੜ, ਸ਼ੱਕਰ, ਤੇਲ, ਲੂਣ ਆਦਿਕ ਹੁੰਦਾ ਹੈ ਅਤੇ ਬਾਜੀਆਂ ਵਿੱਚ ਆਟਾ; ਦਾਲ, ਮਿਰਚ, ਮਸਾਲਾ ਆਦਿਕ ਨਿੱਕ ਸੁੱਕ । ਇਹ ਸਭ ਲੋਕ ਦੁਕਾਨਦਾਰ ਜਾਂ ਬੁਪਾਰੀ ਅਖਵਾਂਦੇ ਹਨ । ਇਨ੍ਹਾਂ ਦਾ ਕੰਮ ਚੀਜਾਂ ਦਾ ਮੁੱਲ ਲੈਣਾ ਅਤੇ ਵੇਚਣਾ ਹੈ । ਇਨ੍ਹਾਂ ਦੇ ਕੋਲ ਰੁਪਯਾ ਹੁੰਦਾ ਹੈ। ਇਸ ਰੁਪਏ ਦੇ ਬਦਲੇ ਉਹ ਅਨਾਜ ਅਤੇ ਹੋਰ ਚੀਜਾਂ ਖ਼ਰੀਦਦੇ ਹਨ ਅਤੇ ਉਨ੍ਹਾਂ ਨੂੰ ਵੇਚਕੇ ਫੇਰ ਰੁਪਇਆ ਕਮਾਉਂਦੇ ਹਨ। ਪਿੰਡ ਵਿੱਚ ਵੀ ਅਸੀ ਵੇਖਦੇ ਹਾਂ ਕਿ ਮੋਚੀ, ਜੁਲਾਹਾ, ਤਰਖਾਣ, ਲੁਹਾਰ ਆਦਿਕ ਜੁੱਤੀਆਂ, ਕਪੜੇ, ਹਲ, ਸੁਹਾਗਾ, ਚਿਮਟੇ, ਸੂਏ, ਕੜਾਹੀਆਂ ਬਣਾਉਂਦੇ ਹਨ ਅਤੇ ਇਨ੍ਹਾਂ ਚੀਜਾਂ ਨੂੰ ਰੁਪਏ ਪੈਸੇ ਲੈਕੇ ਵੇਚ ਦਿੰਦੇ ਹਨ। ਕਦੇ ਕਦੇ ਇਹ ਲੋਕ ਜਿਮੀਦਾਰਾਂ ਤੋਂ ਅਨਾਜ ਲੈ ਲੈਂਦੇ ਨੇ। ਇਸ ਤਰ੍ਹਾਂ ਸੰਸਾਰ ਵਿੱਚ ਚੀਜ਼ਾਂ ਦਾ ਵਟਾਂਦਰਾ ਹੁੰਦਾ ਰਹਿੰਦਾ ਹੈ। ਕੋਈ ਕੁਝ ਦੇਂਦਾ ਹੈ, ਕੋਈ ਕੁਝ। ਵਿਦਵਾਨਾਂ ਨੇ ਇਸ ਵਟਾਂਦਰੇ ਦਾ ਨਾਉਂ ਬੁਪਾਰ ਰੱਖਿਆ ਹੈ। ਇਸ ਦਾ ਇੱਕ ਬੜਾ ਲਾਭ ਇਹ ਹੈ ਕਿ ਉਹ ਚੀਜ਼ਾਂ ਜੇੜ੍ਹੀਆਂ ਸਾਡੇ ਪਿੰਡ ਯਾ ਕਸਬੇ ਵਿੱਚ ਪੈਦਾ ਨਹੀਂ ਹੁੰਦੀਆਂ, ਜਾਂ ਜੇੜ੍ਹੀਆਂ ਅਸੀ ਨਹੀਂ ਬਣਾ ਸਕਦੇ, ਉਹ ਰੁਪਯਾ ਖਰਚ ਕੇ ਮੁੱਲ ਲੈ

ਲੈਂਦੇ ਹਾਂ ਅਤੇ ਆਪਣੀ ਲੋੜ ਪੂਰੀ ਕਰ ਲੈਂਦੇ ਹਾਂ । ਪਿੰਡ ਦੇ ਹਟਵਾਣੀਏ ਕੋਲ ਜਾਓ ਉਸ ਤੋਂ ਦੀਵਾ ਸਲਾਈ ਮੰਗੋ; ਉਹ ਤੁਹਾਨੂੰ ਝੱਟ ਇੱਕ ਪੈਸਾ ਲੈਕੇ ਦੇ ਦੇਵੇਗਾ । ਕੀ ਤੁਹਾਡੇ ਪਿੰਡ ਵਿੱਚ ਦੀਵਾ ਸਲਾਈਆਂ ਬਣਦੀਆਂ ਨੇ ? ਨਹੀਂ; ਪਰ ਉਹ ਹਟਵਾਣੀਆਂ ਜਾਣਦਾ ਹੈ ਕਿ ਪਿੰਡ ਵਾਲਿਆਂ ਨੂੰ ਦੀਵਾ ਸਲਾਈ ਦੀ ਲੋੜ ਰਹਿੰਦੀ ਹੈ। ਉਹ ਨਾਲ ਦੇ ਕਸਬੇ ਜਾਂ ਸ਼ਹਿਰ ਤੋਂ ਹੋਰਨਾਂ ਚੀਜ਼ਾਂ ਦੇ ਨਾਲ ਇਹ ਵੀ ਮੁੱਲ ਲੈ ਆਉਂਦਾ ਹੈ। ਇੱਸੇ ਤਰ੍ਹਾਂ ਪੈਸੇ ਵਾਲੇ ਦੁਕਾਨਦਾਰ ਕਾਰਖ਼ਾਨੇ ਵਾਲਿਆਂ ਤੋਂ ਥੋਕ ਮਾਲ ਮੁੱਲ ਲੈਂਦੇ ਅਤੇ ਥੋੜਾ ਥੋੜਾ ਖੱਟਕੇ ਵੇਚਦੇ ਹਨ ।

**ਬਾਹਰੋਂ ਆਉਂਦੀਆਂ ਤੇ ਬਾਹਰ ਜਾਂਦੀਆਂ ਚੀਜ਼ਾਂ**—ਇਸ ਤੋਂ ਮਲੂਮ ਹੋਇਆ ਕਿ ਕੁਝ ਮਾਲ ਸਾਡੇ ਪਿੰਡ ਯਾ ਕਸਬੇ ਵਿੱਚ ਬਾਹਰੋਂ ਆਉਂਦਾ ਹੈ ਅਤੇ ਕੁਝ ਇੱਥੋਂ ਬਾਹਰ ਜਾਂਦਾ ਹੈ। ਜੋ ਚੀਜ਼ਾਂ ਸਾਡੇ ਪਿੰਡ ਜਾਂ ਮੁਲਖ ਵਿੱਚ ਬਾਹਰੋਂ ਆਉਂਦੀਆਂ ਹਨ, ਉਨ੍ਹਾਂ ਨੂੰ 'ਦਸੌਰੋਂ ਆਉਂਦਾ' ਮਾਲ ਆਖ ਸਕਦੇ ਹਾਂ ਅਤੇ ਜੋ ਅਸੀਂ ਬਾਹਰ ਘੱਲਦੇ ਹਾਂ, ਉਨ੍ਹਾਂ ਨੂੰ 'ਦਸੌਰ ਜਾਂਦਾ' ਮਾਲ ਆਖ ਸਕਦੇ ਹਾਂ। ਦੱਸੋ ਸਾਡੇ ਸੂਬੇ ਤੋਂ ਕੀ ਕੀ ਚੀਜ਼ ਬਾਹਰ ਜਾਂਦੀ ਹੈ ਅਤੇ ਬਾਹਰੋਂ ਕੀ ਕੀ ਆਉਂਦੀ ਹੈ? ਪੰਜਾਬ ਦਾ ਤਿੰਨ ਚੋਥਾਈ ਹਿੱਸਾ ਹਰਿਆ ਭਰਿਆ ਮਦਾਨ ਹੈ ਅਤੇ ਨਹਿਰਾਂ ਨਾਲ ਸਿੰਜਿਆ ਜਾਂਦਾ ਹੈ । ਇਸ ਕਰਕੇ ਇੱਥੇ ਅਨਾਜ

ਬਹੁਤਾ ਹੁੰਦਾ ਹੈ। ਲੱਖਾਂ ਮਣ ਅਨਾਜ ਅਰਥਾਤ ਕਣਕ, ਕਪਾਹ ਅਤੇ ਤੇਲ ਦੀ ਬੀਂ, ਖੱਲਾਂ, ਉੱਨ ਤੇ ਗੰਦਾ ਬਿਰੋਜ਼ਾ ਤੇ ਤਾਰਪੀਣ ਦਾ ਤੇਲ ਆਦਿਕ ਇੱਥੋਂ ਕਰਾਚੀ ਬੰਦਰ ਭੇਜਿਆ ਜਾਂਦਾ ਹੈ, ਜਿੱਥੇ ਹਜ਼ਾਰਾਂ ਮਾਲ ਦੇ ਜਹਾਜ਼ ਖੜੇ ਰਹਿੰਦੇ ਹਨ। ਇਹ ਸਾਰੀਆਂ ਚੀਜ਼ਾਂ ਲਦੀਕੇ ਸੱਤਾਂ ਸਮੁੰਦਰਾਂ ਤੋਂ ਪਾਰ ਵਲੈਤੀ ਦੇਸਾਂ ਵਿੱਚ ਚਲੀਆਂ ਜਾਂਦੀਆਂ ਹਨ। ਇਨ੍ਹਾਂ ਚੀਜ਼ਾਂ ਦੇ ਬਦਲੇ ਅਸੀ ਉਨ੍ਹਾਂ ਕੋਲੋਂ ਕੀ ਲੈਂਦੇ ਹਾਂ ? ਉਨ੍ਹਾਂ ਦੇਸਾਂ ਤੋਂ ਲੋਹੇ ਦੀਆਂ ਕਲਾਂ ਅਤੇ ਲੋਹੇ ਦਾ ਸਮਿਆਨ, ਸੂਤੀ ਤੇ ਉੱਨ ਦਾ ਕਪੜਾ, ਰੇਲ ਦਾ ਸਮਾਨ, ਧਾਂਤਾਂ, ਮਣਿਆਰੀ ਦੀਆਂ ਚੀਜ਼ਾਂ, ਸ਼ਰਾਬ ਤੇ ਅੰਗ੍ਰੇਜ਼ੀ ਦਵਾਈਆਂ ਆਉਂਦੀਆਂ ਹਨ। ਇਨ੍ਹਾਂ ਚੀਜ਼ਾਂ ਤੋਂ ਛੁੱਟ ਕੋਲਾ, ਲੋਹਾ, ਮਿੱਟੀ ਦਾ ਤੇਲ ਅਤੇ ਦੀਵਾ ਸਲਾਈਆਂ ਹਿੰਦੁਸਤਾਨ ਦਿਆਂ ਦੂਜਿਆਂ ਸੂਬਿਆਂ ਤੋਂ; ਫਲ, ਜ਼ੀਰਾ, ਹਿੰਗ ਅਫਗਾਨਿਸਤਾਨ ਤੋਂ; ਅਤੇ ਸੁਹਾਗਾ, ਉੱਨ, ਚਰਸ ਆਦਿਕ ਤਿੱਬਤ ਤੋਂ ਆਉਂਦੀਆਂ ਹਨ।

ਉੱਪਰਲੇ ਬਿਆਨ ਤੋਂ ਜ਼ਾਹਰ ਹੈ ਕਿ ਬੁਪਾਰ ਦੋ ਤਰ੍ਹਾਂ ਦਾ ਹੁੰਦਾ ਹੈ। ਇੱਕ ਉਹ ਜੋ ਆਪਣੇ ਸੂਬੇ ਦੇ ਵਡੇ ਵਡੇ ਸ਼ਹਿਰਾਂ ਦੇ ਵਿਚਕਾਰ ਹੁੰਦਾ ਹੈ, ਇਹ ਅੰਦਰਲਾ ਬੁਪਾਰ ਅਖਵਾਂਦਾ ਹੈ। ਦੂਜਾ ਉਹ ਜੋ ਬਾਹਰਲੇ ਦੇਸਾਂ ਨਾਲ ਹੁੰਦਾ ਹੈ, ਇਹ ਬਾਹਰਲਾ ਬੁਪਾਰ ਕਹਾਉਂਦਾ ਹੈ।

## ਪ੍ਰਸ਼ਨ

( ੧ ) ਤੁਹਾਡੇ ਪਿੰਡ ਦਾ ਹਟਵਾਣੀਆਂ ਕਿੱਥੋਂ ਮਾਲ ਲਿਆਉਂਦਾ ਹੈ? ਅਤੇ ਉਹ ਕੀ ਕੀ ਚੀਜ਼ ਲਿਆਉਂਦਾ ਹੈ?

( ੨ ) ਪੰਜਾਬ ਤੋਂ ਕੀ ਕੀ ਸ਼ੈ ਬਾਹਰ ਜਾਂਦੀ ਹੈ? ਕਿਉਂ?

( ੩ ) 'ਬੁਪਾਰ' ਦਾ ਕੀ ਮਤਲਬ ਹੈ ? ਇਹ ਕਿੰਨੀ ਤਰ੍ਹਾਂ ਦਾ ਹੈ? ਦਸੌਰੋਂ ਆਉਂਦਾ ਮਾਲ ਅਤੇ ਦਸੌਰ ਜਾਂਦਾ ਮਾਲ ਕਿਸ ਨੂੰ ਆਖਦੇ ਹਨ?

( ੪ ) ਸਾਡੇ ਸੂਬੇ ਵਿੱਚ ਬਾਹਰੋਂ ਕੀ ਕੀ ਮਾਲ ਆਉਂਦਾ ਹੈ? ਇਸ ਦਾ ਸਬਬ ਦੱਸੋ।

( ੫ ) ਅਫ਼ਗਾਨਿਸਤਾਨ ਦਾ ਇੱਕ ਸੁਦਾਗਰ ਪੰਜਾਬ ਤੋਂ ਕੁਝ ਖ਼ਰੀਦਣਾ ਚਾਹੁੰਦਾ ਹੈ। ਤੁਸੀਂ ਬੁਪਾਰ ਦੀਆਂ ਚੀਜ਼ਾਂ ਦੀ ਇੱਕ ਫ਼ਰਿਸਤ ਬਣਾਕੇ ਦਿਓ ਅਤੇ ਉਨ੍ਹਾਂ ਥਾਂਵਾਂ ਦਾ ਪੂਰਾ ਪੂਰਾ ਪਤਾ ਵੀ ਦਿਓ, ਜਿੱਥੋਂ ਇਹ ਚੀਜਾਂ ਉਹ ਸਸਤ ਭਾ ਮੁੱਲ ਲੈ ਲਏ।

## (੨) ਖਾਣਾਂ ਵਿੱਚੋਂ ਨਿਕਲਣ ਵਾਲੀਆਂ ਚੀਜ਼ਾਂ

ਪਿਛਲੇ ਪਾਠ ਵਿੱਚ ਤੁਸੀਂ ਪੜ੍ਹ ਆਏ ਹੋ ਕਿ ਸਾਡੇ ਸੂਬੇ ਦੇ ਹਜਾਰਾਂ ਲੋਕ ਬੁਪਾਰ ਕਰਦੇ ਹਨ ਅਤੇ ਦੂਜੇ ਦੇਸਾਂ ਦੇ ਨਾਲ ਆਪਣੇ ਦੇਸ ਦੀ ਪੈਦਾਵਾਰ ਦਾ ਵਟਾਂਦਰਾ ਕਰਦੇ ਹੈਨ। ਦੱਸੋ ਉਹ ਕੇੜ੍ਹੀਆਂ ਚੀਜ਼ਾਂ ਹਨ, ਜੋ ਸਾਡੇ ਦੇਸ ਵਿੱਚ ਆਉਂਦੀਆਂ ਹਨ ਅਤ ਇੱਥੇ ਕਿਉਂ ਨਹੀਂ ਹੁੰਦੀਆਂ! ਇਨ੍ਹਾਂ ਚੀਜ਼ਾਂ ਦੇ ਬਣਾਉਣ ਲਈ ਸੰਦਾਂ ਜਾਂ ਹਥਿਆਰਾਂ ਦੀ

ਲੋੜ ਪੈਂਦੀ ਹੈ ਅਤੇ ਇਹ ਸੰਦ ਅਤੇ ਹਥਿਆਰ ਲੋਹੇ ਤੇ ਫੁਲਾਦ ਦੀਆਂ ਕਲਾਂ ਨਾਲ ਜੋ ਮਨੁੱਖ ਨਾਲੋਂ ਹਜ਼ਾਰ ਗੁਣਾ ਵੱਧ ਕੰਮ ਕਰਦੀਆਂ ਹਨ, ਬਣਾਏ ਜਾਂਦੇ ਹਨ। ਮਨੁੱਖ ਇਨ੍ਹਾਂ ਕਲਾਂ ਦੇ ਚਲਾਉਣ ਵਿੱਚ ਭਾਫ਼ ਤੇ ਬਿਜਲੀ ਦੀ ਤਾਕਤ ਤੋਂ ਕੰਮ ਲੈਂਦਾ ਹੈ। ਇਨ੍ਹਾਂ ਦੇ ਤਿਆਰ ਕਰਨ ਵਿੱਚ ਕੋਲਾ ਲਗਦਾ ਹੈ, ਜੋ ਖਾਨਾਂ ਵਿੱਚੋਂ ਕੱਢਿਆ ਜਾਂਦਾ ਹੈ। ਸੋ ਜਿਨ੍ਹਾਂ ਮੁਲਖਾਂ ਵਿੱਚ ਕੋਲਾ ਤੇ ਲੋਹਾ ਬਹੁਤ ਹੁੰਦਾ ਹੈ, ਉੱਥੇ ਕਲਾਂ ਤੇ ਲੋਹੇ ਦਾ ਹੋਰ ਸਮਿਆਨ ਤਿਆਰ ਹੁੰਦਾ ਹੈ। ਅੰਗ੍ਰੇਜ਼ਾਂ ਦੇ ਵਤਨ ਇੰਗਲਿਸਤਾਨ ਵਿੱਚ ਇਹ ਦੋਵੇਂ ਚੀਜ਼ਾਂ ਬਾਹਲੀਆਂ ਹੁੰਦੀਆਂ ਹਨ। ਇਨ੍ਹਾਂ ਕਰਕੇ ਉੱਥੇ ਕਈ ਤਰ੍ਹਾਂ ਦੇ ਕਾਰਖ਼ਾਨੇ ਖੁੱਲ੍ਹੇ ਹੋਏ ਹਨ ਅਤੇ ਵਡੇ ਵਡੇ ਸ਼ਹਿਰ ਵਸਦੇ ਹਨ। ਪੰਜਾਬ ਵਿੱਚ ਲੂਣ ਦੇ ਪਹਾੜ ਅਤੇ ਕਾਂਗੜੇ ਤੇ ਪਹਾੜੀ ਰਿਆਸਤਾਂ ਦੇ ਇਲਾਕਿਆਂ ਵਿੱਚ ਕੁਝ ਖਨਜ ( ਖਾਨਾਂ ਵਿੱਚੋਂ ਨਿਕਲਣ ਵਾਲੀਆਂ ) ਚੀਜ਼ਾਂ ਮਿਲਦੀਆਂ ਹਨ । ਇੱਸੇ ਕਰਕੇ ਇੱਥੇ ਕਾਰਖ਼ਾਨੇ ਬਹੁਤ ਘੱਟ ਹਨ।

**ਲੂਣ-ਖੀਉੜੇ ਦੀ ਖਾਣ**—ਲੂਣ ਦੇ ਪਹਾੜ ਵਿੱਚ ਇਸ ਦੀਆਂ ਕਈ ਖਾਨਾਂ ਹਨ, ਪਰ ਸਭ ਤੋਂ ਉੱਘੀ ਖਾਨ ਖੀਉੜੇ, ਜ਼ਿਲਾ ਜੇਹਲਮ ਵਿੱਚ ਹੈ। ਇੱਥੋਂ ਹਰ ਸਾਲ ੩੦ ਲੱਖ ਮਣ ਲੂਣ ਕੱਢਿਆ ਜਾਂਦਾ ਹੈ । ਖਾਨ ਦੇ ਇਰਦੇ ਗਿਰਦੇ ਮਜ਼ੂਰਾਂ ਦੇ ਘਰ ਅਤੇ ਲੂਣ ਦੇ ਮਹਿਕਮੇ ਦੇ ਨੌਕਰਾਂ ਲਈ ਇਮਾਰਤਾਂ ਬਣੀਆਂ ਹੋਈਆਂ ਹਨ। ਜਿਸ ਵੇਲੇ ਕੋਈ ਆਦਮੀ ਖਾਨ ਦੇ ਅੰਦਰ ਵੜਦਾ ਹੈ, ਤਾਂ ਹਨੇਰੇ ਕਰਕੇ ਸਾਹ

ਘਟੀਂਦਾ ਹੈ। ਅੱਜ ਕੱਲ੍ਹ ਇੱਥੇ ਬਿਜਲੀ ਦੀ ਰੋਸ਼ਨੀ ਦਾ ਬੰਦੋਬਸਤ ਕੀਤਾ ਹੋਇਆ ਹੈ। ਮਜ਼ੂਰ ਪਹਲੇ ਕਲਾ ਨਾਲ ਖਾਨ ਦੇ ਹਿੱਸਿਆਂ ਵਿੱਚ ਛੇਕ ਕਰਦ ਹਨ ਅਤੇ ਫੇਰ ਬਰੂਦ ਨਾਲ ਲੂਣ ਉਡਾਉਂਦੇ ਹਨ। ਉਸ ਵੇਲੇ ਬੜੇ ਜ਼ੋਰ ਦਾ ਧਮੱਕਾ ਹੁੰਦਾ ਹੈ ਅਤੇ ਲੂਣ ਦੇ ਵਡੇ ਵਡੇ ਡਲੇ ਥੱਲੇ ਡਿਗ ਪੈਂਦੇ ਹਨ। ਇਨ੍ਹਾਂ ਡਲਿਆਂ ਨੂੰ ਬਾਹਰ ਕੱਢਣ ਲਈ ਖਾਨ ਦੇ ਅੰਦਰ ਕਈ ਰੇਲਾਂ ਬਣੀਆਂ ਹੋਈਆਂ ਹਨ। ਇਨ੍ਹਾਂ ਉੱਤੇ ਇੰਜਣ ਗੱਡੀਆਂ ਨੂੰ ਖਿਚਦਾ ਫੁਰਤੀ ਨਾਲ ਅੰਦਰ ਬਾਹਰ ਆਉਂਦਾ ਜਾਂਦਾ ਹੈ। ਇਸ ਤਰ੍ਹਾਂ ਕਈਆਂ ਥਾਂਵਾਂ ਤੇ ਲੂਣ ਦੇ ਖੜ ਸੋਹਣੇ ਘਰ ਬਣ ਗਏ ਹਨ ਅਤੇ ਬੜੇ ਬੜੇ ਭਾਰੇ ਥੰਮ੍ਹ ਛੱਤ ਨੂੰ ਸਮ੍ਹਾਲੀ ਖੜੇ ਹਨ। ਖਾਨ ਦੇ ਅੰਦਰ ਇਕ ਸੋਹਣਾ ਡਲ ਹੈ ਜੋ ੩੫ ਕੁ ਫੁਟ ਡੂੰਘਾ ਹੈ। ਇਸ ਵਿੱਚ ਇੱਕ ਬੇੜੀ ਰੱਖੀ ਹੋਈ ਹੈ। ਜਿਸ ਵੇਲੇ ਕੋਈ ਵੱਡਾ ਹਾਕਮ ਖਾਨ ਵੇਖਣ ਆਉਂਦਾ ਹੈ ਤਾਂ ਬੜੀ ਰੌਣਕ ਹੁੰਦੀ ਹੈ।

**ਖੀਉੜਾ**—ਕਾਲਾ ਬਾਗ਼ ਤੋਂ ਸਿਵਾ ਜ਼ਿਲਾ ਸ਼ਾਹਪੁਰ ਤੇ ਰਿਆਸਤ ਮੰਡੀ ਦੀਆਂ ਖਾਨਾਂ ਤੋਂ ਵੀ ਲੂਣ ਕੱਢਿਆ ਜਾਂਦਾ ਹੈ। ਜ਼ਿਲੇ ਗੁੜਗਾਵੇਂ ਵਿੱਚ ਕਈ ਸਲੂਣੇ ਖੂਹ ਮਿਲਦੇ ਹਨ। ਇਨ੍ਹਾਂ ਦੇ ਪਾਣੀ ਨੂੰ ਸੁਕਾ ਕੇ ਲੂਣ ਤਿਆਰ ਕੀਤਾ ਜਾਂਦਾ ਹੈ।

**ਪੱਥਰ ਦਾ ਕੋਲਾ**--ਲੂਣ ਦਾ ਪਹਾੜ ਲਾਲ ਹੁੰਦਾ ਹੈ ਅਤੇ ਕੋਲੇ ਦਾ ਪਹਾੜ ਬਾਹਰੋਂ ਕੁਝ ਕੁਝ ਚਿੱਟਾ ਦਿਸਦਾ ਹੈ।

ਜਿਲਾ ਜੇਹਲਮ ਅਤੇ ਮੀਆਂ ਵਾਲੀ ਵਿੱਚ ਇਹ ਦੋਵੇਂ ਚੀਜ਼ਾਂ ਇੱਕ ਦੂਜੇ ਦੇ ਪਾਸ ਪਾਸ ਮਿਲਦੀਆਂ ਹਨ ਅਤੇ ਕੋਲਾ ਖੀਉੜੇ ਦੇ ਲਾਗੇ ਡੰਡੋਤ। ਜਿਲਾ ਜੇਹਲਮ ਦੀ ਖਾਨ ਤੋਂ ੧੮ ਇੰਚ ਤੋਂ ੨੧ ਇੰਚ ਤਕ ਕੋਲੇ ਦੀਆਂ ਡੂੰਘੀਆ ਤਹਿਆਂ ਜੰਮੀਆਂ ਹੋਈਆਂ ਹਨ। ਖਾਣ ਦੇ ਅੰਦਰ ਸੁਰੰਗਾਂ ਬਣੀਆਂ ਹੋਈਆਂ ਹਨ। ਮਜ਼ੂਰ ਇੱਕ ਤਰ੍ਹਾਂ ਦੇ ਲੰਪ ਦੇ ਚਾਨਣ ਵਿੱਚ ਕੰਮ ਕਰਦੇ ਹਨ ਅਤੇ ਕੋਲਿਆਂ ਨਾਲ ਲੱਦੀਆਂ ਹੋਈਆਂ ਗੱਡੀਆਂ ਰੇਲ ਦੀਆਂ ਸੜਕਾਂ ਉੱਤੇ ਦੌੜਦੀਆਂ ਫਿਰਦੀਆਂ ਹਨ। ਪਰ ਇਸ ਕੋਲੇ ਨਾਲ ਸਾਡੇ ਸੂਬੇ ਦਾ ਕੰਮ ਨਹੀਂ ਸਰਦਾ, ਇਸ ਕਰਕੇ ਬੰਗਾਲ ਤੇ ਬਿਹਾਰ ਤੋਂ ਮੰਗਵਾਣਾ ਪੈਂਦਾ ਹੈ।

**ਮਿੱਟੀ ਦਾ ਤੇਲ**—ਜਿਲਾ ਅਟਕ ਦੇ ਇਲਾਕੇ ਫ਼ਤੇਜੰਗ ਵਿੱਚ ਮਿਲਦਾ ਹੈ। ਇੱਕ ਥਾਂ 'ਖੋੜ' ਹੈ ਜੋ ਰਾਵਲ ਪਿੰਡੀ ਤੋਂ ੪੦ ਮੀਲਦੱਖਣ-ਪੱਛਮ ਵੱਲ ਹੈ। ਇੱਥੇ ਮਿੱਟੀ ਦੇ ਤੇਲ ਦੇ ਖੂਹ ਖੋਦੇ ਗਏ ਹਨ। ਇੱਥੋਂ ਨਲਾਂ ਦੀ ਰਾਹੀਂ ਤੇਲ ਰਾਵਲ-ਪਿੰਡੀ ਲਿਆਇਆ ਜਾਂਦਾ ਹੈ ਅਤੇ ਕਾਰਖ਼ਾਨੇ ਵਿੱਚ ਸਾਫ਼ ਕੀਤਾ ਜਾਂਦਾ ਹੈ। ਇਸ ਕਾਰਖ਼ਾਨੇ ਵਿੱਚ ਪਟ੍ਰੋਲ ਵੀ ਤਿਆਰ ਹੁੰਦਾ ਹੈ। ਇਸ ਨਾਲ ਮੋਟਰਾਂ ਚਲਦੀਆਂ ਹਨ।

**ਸਲੇਟ ਦਾ ਪੱਥਰ**—ਪਹਾੜੀ ਇਲਾਕੇ ਵਿੱਚ ਬਖ਼ਤਾਵਰ ਆਪਣੇ ਪੱਕਿਆਂ ਮਕਾਨਾ ਵਿੱਚ ਸਲੇਟ ਦਾ ਪੱਥਰ ਵਰਤਦੇ ਹਨ। ਸਾਡੇ ਸੂਬੇ ਵਿੱਚ ਇਸ ਦੀਆਂ ਖਾਨਾਂ ਕਾਂਗੜੇ, ਕੁੱਲੂ

ਅਤੇ ਗੁੜਗਾਵੇਂ ਦੀਆਂ ਸੁੱਕੀਆਂ ਪਹਾੜੀਆਂ ਵਿਚ ਮਿਲਦੀਆਂ ਹਨ।

**ਹੋਰ ਖਨਜ ਵਸਤਾਂ**—ਲੂਣ ਦੀ ਉੱਚੀ ਧਰਤੀ ਵਿੱਚ ਕੋਲੇ ਤੇ ਲੂਣ ਤੋਂ ਛੁੱਟ ਹੋਰ ਕਈ ਖਨਜ ਵਸਤਾਂ ਮਿਲਦੀਆਂ ਹਨ। ਫਟਕੜੀ ਜ਼ਿਲਾ ਮੀਆਂ ਵਾਲੀ ਵਿੱਚ ਕਾਲਾ ਬਾਗ਼ ਦੇ ਲਾਗੇ ਮਿੱਟੀ ਨੂੰ ਸਾਫ਼ ਕਰਕੇ ਬਣਾਈ ਜਾਂਦੀ ਹੈ। ਸ਼ੋਰਾ ਮਿੰਟਗੁਮਰੀ ਤੇ ਸ਼ਾਹ ਪੁਰ ਵਿੱਚ ਮਿਲਦਾ ਹੈ। ਇਸ ਦੇ ਸਾਫ਼ ਕਰਨ ਲਈ ਉਕਾੜੇ ਵਿੱਚ ਕਾਰਖ਼ਾਨਾ ਖੋਲ੍ਹਿਆ ਗਿਆ ਹੈ ਹੈ। ਚੂਨੇ ਦਾ ਕੰਮ ਗੋਲ ਪੁਰ ਜਿਲਾ ਜੇਹਲਮ ਵਿੱਚ ਬਹੁਤ ਹੁੰਦਾ ਹੈ। ਤਰੱਕੀ ਵਿੱਚ ਇਮਾਰਤਾਂ ਵਿੱਚ ਲਾਉਣ ਵਾਲੇ ਪੱਥਰ ਤਿਆਰ ਹੁੰਦੇ ਹਨ। ਕੈਂਬਲਪੁਰ ਦੇ ਲਾਗੇ 'ਵਾਹ' ਵਿੱਚ ਚੂਨੇ ਦੇ ਪੱਥਰ ਤੋਂ ਸਿਮਟ ਬਣਾਇਆ ਜਾਂਦਾ ਹੈ। ਸੱਜੀ ਝੰਗ, ਮਿੰਟਗੁਮਰੀ, ਮੁਲਤਾਣ, ਸ਼ਾਹਪੁਰ ਤੇ ਰਿਆਸਤ ਬਹਾਉਲਪੁਰ ਵਿੱਚ ਤਿਆਰ ਕੀਤੀ ਜਾਂਦੀ ਹੈ। ਲੋਹਾ ਬਾਹਲਾ ਕਾਂਗੜੇ ਵਿੱਚ ਹੁੰਦਾ ਹੈ; ਪਰ ਕੋਲੇ ਦੀ ਥੁੜ ਕਰਕੇ ਘੱਟ ਕੱਢਿਆ ਜਾਂਦਾ ਹੈ। ਇਸ ਤੋਂ ਸਿਵਾ ਕੋਟ ਖਾਈ, ਰਿਆਸਤ ਬੁਸ਼ਹਰ, ਮੰਡੀ, ਸੁਕੇਤ ਅਤੇ ਸਰਮੌਰ ਵਿੱਚ ਵੀ ਲੋਹੇ ਦੀਆਂ ਖਾਨਾਂ ਮਿਲਦੀਆਂ ਹਨ।

## ਪ੍ਰਸ਼ਨ

( ੧ ) ਤੁਹਾਡੇ ਪਿੰਡ ਵਿੱਚ ਲੂਣ ਕਿਸ ਤਰ੍ਹਾਂ ਪਹੁੰਚਦਾ ਹੈ ਅਤੇ ਕੌਣ ਲੋਕ ਲਿਆਉਂਦੇ ਹਨ ?

( ੨ ) ਖੀਉੜੇ ਦਾ ਹਾਲ ਸੰਖੇਪ ਕਰਕੇ ਆਪਣੀ ਬੋਲੀ ਵਿੱਚ ਦੱਸੋ।

( ੩ ) ਹੇਠਲੀਆਂ ਚੀਜਾਂ ਕਿੱਥੇ ਕਿੱਥੇ ਮਿਲਦੀਆਂ ਹਨ:- ਪੱਥਰ ਦਾ ਕੋਲਾ, ਮਿੱਟੀ ਦਾ ਤੇਲ, ਸਲੇਟ ਦਾ ਪੱਥਰ, ਲੋਹਾ, ਫਟਕੜੀ।

( ੪ ) ਇਕ ਆਦਮੀ ਆਪਣੇ ਪੱਕੇ ਮਕਾਨ ਵਾਸਤੇ ਚੂਨਾ, ਸਿਮਟ ਅਤੇ ਇਮਾਰਤਾਂ ਵਿੱਚ ਲਾਉਣ ਵਾਲੇ ਪੱਥਰ ਮੰਗਵਾਣਾ ਚਾਹੁੰਦਾ ਹੈ। ਦੱਸੋ ਉਹ ਕਿੱਥੋਂ ਕਿੱਥੋਂ ਇਹ ਚੀਜਾਂ ਖਰੀਦੇ ?

## ( ੩ ) ਬਿਜਲੀ ਦੀ ਤਾਕਤ

**ਮੰਡੀ ਦਾ ਕਾਰਖਾਨਾ**--ਪਿੱਛੇ ਦੱਸ ਆਏ ਹਾਂ ਪਈ ਪੰਜਾਬ ਵਿੱਚ ਕੋਲੇ ਦਾ ਬੜਾ ਤੋੜਾ ਹੈ ਅਤੇ ਬੰਗਾਲ ਬਿਹਾਰ ਤੋਂ ਮੰਗਵਾਉਣ ਵਿੱਚ ਬੜਾ ਖਰਚ ਹੁੰਦਾ ਹੈ। ਇਸ ਕਰਕੇ ਬਹੁਤ ਥੋੜੇ ਲੋਕ ਕਾਰੀਗਰੀ ਤੇ ਹੁਨਰ ਦੇ ਕੰਮ ਤੇ ਨਿਰਬਾਹ ਕਰ ਸਕਦੇ ਹਨ। ਸਰਕਾਰ ਨੇ ਇਹ ਘੱਟਾ ਪੂਰਾ ਕਰਨ ਲਈ ਪਾਣੀ ਨੂੰ ਪਾੜਕੇ ਬਿਜਲੀ ਦੀ ਤਾਕਤ ਕੱਢਣ ਦਾ ਬੰਦੋ-ਬਸਤ ਕੀਤਾ ਹੈ। ਇਸ ਤਾਕਤ ਕਰਕੇ ਮੁਲਖ ਵਿੱਚ ਕਈ ਕਈ ਨਵੇਂ ਕਾਰਖ਼ਾਨੇ ਬਣ ਜਾਣਗੇ ਅਤੇ ਹਜਾਰਾਂ ਬੰਦਿਆਂ ਦੀ ਰੋਜੀ ਦਾ ਨਵਾਂ ਵਸੀਲਾ ਨਿਕਲ ਆਵੇਗਾ। ਇਸ ਮਤਲਬ ਵਾਸਤੇ ਸਰਕਾਰ ਨੇ ਰਿਆਸਤ ਮੰਡੀ ਵਿੱਚ ਸ਼ਾਨਣ ਨਾਮੇ ਇੱਕ ਜਗ੍ਹਾਂ ਬੜਾ ਬਿਜਲੀ ਘਰ ਬਣਾਇਆ ਹੈ ਅਤੇ



ਚਿਤ੍ਰ ਵਿੱਚ ਵੇਖੋ ਸੁਰੰਗ ਨੂੰ ਦੋ ਭਾਗਾਂ ਵਿੱਚ ਵੰਡਿਆ ਗਿਆ ਹੈ,
ਏਥੋਂ ਪਾਨੀ ਲੋਹੇ ਦੇ ਨਲਾਂ ਵਿੱਚ ਗਿਰਾਯਾ ਜਾਏਗਾ।



ਓਹਲ ਘਾਟੀ ਨੂੰ ਵੇਖੋ, ਏਥੇ ਨਦੀ ਦਾ ਪਾਨੀ ਬੰਧ ਦੇ ਦ੍ਵਾਰਾ ਰੋਕਿਆ ਗਿਆ ਹੈ ਏਹ ਪਾਨੀ ਸੁਰੰਗ ਰਾਹੀਂ ਜੋਗਿੰਦ੍ਰਨਗਰ ਪੁਚਾਯਾ ਜਾਏਗਾ ਬੰਧ ਦੀ ਇਕ ਕੰਧ ਪੂਰਬ ਵਲ ਦਿਸਦੀ ਹੈ ॥

ਦਰਿਆ ਬਿਆਸ ਦੀ ਇੱਕ ਸਹਾਇਕ ਨਦੀ ਊਹਲ ਉੱਤੇ ਬੰਨ੍ਹ ਮਾਰਿਆ ਹੈ। ਸੰਸਾਰ ਦੇ ਇਸ ਸਭ ਤੋਂ ਵੱਡੇ ਬਿਜਲੀ ਘਰ ਦੇ ਬਨਣ ਵਿੱਚ ਤਿੰਨ ਵੱਡੇ ਕੰਮ ਕੀਤੇ ਗਏ ਹਨ:—

**ਪਹਿਲਾ**—ਦਰਿਆ ਊਹਲ ਦਾ ਪਾਣੀ ਛੇ ਹਜ਼ਾਰ ਫੁਟ ਦੀ ਉਚਾਈ ਤੋਂ ਇਕ ਐਸੀ ਸੁਰੰਗ ਵਿੱਚ ਵਾੜਿਆ ਗਿਆ ਹੈ, ਜਿਸ ਦਾ ਬਰਾਸ ( Diameter ) ਨੌਂ ਫੁਟ ਹੈ। ਇਹ ਸੁਰੰਗ ਢਾਈ ਮੀਲ ਤਕ ਪਹਾੜ ਦੇ ਅੰਦਰ ਹੀ ਅੰਦਰ ਚਲੀ ਗਈ ਹੈ ਅਤੇ ਪਾਣੀ ੧੯੦੦ ਫੁਟ ਦੀ ਉਚਾਈ ਤੋਂ ਥੱਲੇ ਡੇਗ ਕੇ ਅਠਤਾਲੀ ਹਜ਼ਾਰ ਘੋੜਿਆਂ ਦੀ ਤਾਕਤ ਦੀ ਬਿਜਲੀ ਪੈਦਾ ਕੀਤੀ ਗਈ ਹੈ। ਇਸ ਬਿਜਲੀ ਨਾਲ ਪੰਜਾਬ ਦੇ ਵਡੇ ਵਡੇ ਸ਼ਹਿਰਾਂ ਵਿੱਚ ਰੋਸ਼ਣੀ ਦਾ ਬੰਦੋਬਸਤ ਕੀਤਾ ਗਿਆ ਹੈ।

**ਦੂਜਾ**—ਦਰਿਆ ਦੇ ਰਾਹ ਵਿੱਚ ਬੰਨ੍ਹ ਮਾਰਕੇ ਇੱਸੇ ਚਾਦਰ ਦੇ ਥੱਲੇ ਢੇਰ ਸਾਰਾ ਪਾਣੀ ਡੇਗਕੇ ੭੦੬੦੦ ਘੋੜਿਆਂ ਦੀ ਤਾਕਤ ਦੀ ਬਿਜਲੀ ਕੱਢੀ ਗਈ ਹੈ।

**ਤੀਜਾ**—ਸ਼ਾਨਣ ਤੋਂ ਤਿੰਨ ਮੀਲ ਲੰਮੀ ਨਹਿਰ ਨਾਲ ਇਹ ਪਾਣੀ ੧੨੦੦ ਫੁਟ ਦੀ ਉਚਾਈ ਉੱਤੇ ਲਜਾਕੇ ਇਕ ਹੋਰ ਚਾਦਰ ਡੇਗੀ ਗਈ ਹੈ ਅਤੇ ਇਸ ਤੋਂ ੪੯੦੦ ਘੋੜਿਆਂ ਦੀ ਤਾਕਤ ਦੀ ਬਿਜਲੀ ਪੈਦਾ ਕੀਤੀ ਗਈ ਹੈ।

ਮੰਡੀ ਤੋਂ ਛੁੱਟ ਦਰਿਆ ਜੇਹਲਮ ਤੋਂ ਰਸੂਲ ਨਾਮੇ ਥਾਂ ਤੇ ਅਤੇ ਜ਼ਿਲਾ ਕੈਮਲਪੁਰ ਵਿੱਚ ਹਰੋ ਨਦੀ ਤੋਂ ਬਿਜਲੀ

ਪੈਦਾ ਕੀਤੀ ਜਾਵੇਗੀ। ਇਸ ਬਿਜਲੀ ਦੀ ਤਾਕਤ ਨਾਲ ਇੱਕ ਤਾਂ ਉਨ੍ਹਾਂ ਇਲਾਕਿਆਂ ਵਿੱਚ ਜਿਨ੍ਹਾਂ ਦੀ ਧਰਤੀ ਉੱਚੀ ਹੈ ਅਤੇ ਨਹਿਰ ਦਾ ਪਾਣੀ ਚੜ੍ਹ ਨਹੀਂ ਸਕਦਾ, ਅਜੇਹੇ ਨਲਕਿਆਂ ਨਾਲ ਖੇਤੀਆਂ ਨੂੰ ਪਾਣੀ ਦਿੱਤਾ ਜਾਏਗਾ ਜੋ ਬਿਜਲੀ ਦੀ ਤਾਕਤ ਨਾਲ ਚੱਲਿਆ ਕਰਨਗੇ। ਹਿਸਾਰ, ਗੁੜਗਾਵਾਂ, ਰੋਹਤਕ, ਪਿੰਡ ਦਾਦਨ ਖ਼ਾਂ ਅਤੇ ਖ਼ੁਸ਼ਾਬ ਦੇ ਇਲਾਕਿਆਂ ਵਿੱਚ ਇਸ ਨਾਲ ਬੜੀ ਮਦਤ ਮਿਲੇਗੀ। ਦੂਜੇ, ਜਿਨ੍ਹਾਂ ਇਲਾਕਿਆਂ ਵਿੱਚ ਨਹਿਰ ਦੇ ਪਾਣੀ ਦੇ ਰਿਸ ਰਿਸ ਕੇ ਧਰਤੀ ਵਿੱਚ ਜੀਉਰ ਜਾਣ ਨਾਲ ਉਹ ਧਰਤੀ ਖ਼ਰਾਬ ਹੋ ਗਈ ਹੈ, ਉੱਥੋਂ ਪਾਣੀ ਕੱਢਕੇ ਧਰਤੀ ਨੂੰ ਸੁਕਾਇਆ ਜਾਵੇਗਾ ਅਤੇ ਮੁੜ ਵਾਹੀ ਕਰਨ ਜੋਗੀ ਬਣਾਇਆ ਜਾਵੇਗਾ। ਤੀਜੇ, ਸਸਤੀ ਬਿਜਲੀ ਦੇ ਮਿਲ ਜਾਣ ਨਾਲ ਤੇਲ ਕੱਢਣ, ਖੰਡ ਬਣਾਉਣ, ਉੱਨ ਤੇ ਸੂਤਰ ਦੇ ਕਪੜੇ ਉਨਣ, ਆਟਾ ਪੀਹਣ, ਅਤੇ ਚਾਉਲ ਕੱਢਣ ਦੇ ਕਾਰਖਾਨਿਆਂ ਵਿੱਚ ਬੜਾ ਵਾਧਾ ਹੋਵੇਗਾ ਅਤੇ ਪਿੰਡਾਂ ਵਿੱਚ ਕਈ ਤਰ੍ਹਾਂ ਦੀਆਂ ਕਿਰਤਾਂ ਚੱਲ ਪੈਣਗੀਆਂ। ਚੌਥੇ ਆਉਣ ਜਾਣ ਵਿੱਚ ਸੌਖ ਹੋ ਜਾਏਗਾ ਅਤੇ ਰੇਲਾਂ ਬਿਜਲੀ ਦੀ ਤਾਕਤ ਨਾਲ ਚਲਾਈਆਂ ਜਾਣਗੀਆਂ। ਪੰਜਵੇਂ, ਬਿਜਲੀ ਦੀ ਮਦਤ ਨਾਲ ਨਵੀਂ ਤਰ੍ਹਾਂ ਦਾ ਮੱਲ੍ਹੜ ਤਿਆਰ ਕੀਤਾ ਜਾਵੇਗਾ, ਜਿਸ ਨੂੰ ਪਾਉਣ ਨਾਲ ਧਰਤੀ ਦੀ ਪੈਦਾਵਾਰੀ ਵਧ ਜਾਵੇਗੀ।

--o--

## ਪ੍ਰਸ਼ਨ

( ੧ ) ਮੰਡੀ ਦੇ ਬਿਜਲੀ ਘਰ ਦਾ ਹਾਲ ਸੰਖੇਪ ਕਰਕੇ ਆਪਣੀ ਬੋਲੀ ਵਿੱਚ ਦੱਸੋ

( ੨ ) ਪੰਜਾਬ ਵਿੱਚ ਕੋਲੇ ਦਾ ਤੋੜਾ ਹੈ, ਸਰਕਾਰ ਨੇ ਇਹ ਥੁੜ ਕਿਸ ਤਰ੍ਹਾਂ ਹਟਾਈ ਹੈ ?

( ੩ ) ਮੰਡੀ ਦੇ ਬਿਜਲੀ ਘਰ ਤੋਂ ਪੰਜਾਬ ਨੂੰ ਕੀ ਫ਼ੈਦੇ ਹੋਣਗੇ ?

( ੪ ) ਪੰਜਾਬ ਵਿੱਚ ਕਾਰੀਗਰੀ ਅਤੇ ਹੁਨਰਾਂ ਦਾ ਕੰਮ ਘੱਟ ਹੋਣ ਦਾ ਕੀ ਸਬਬ ਹੈ ?

ਕਿਨ੍ਹਾਂ ਦੇਸਾਂ ਵਿੱਚ ਇਸ ਕੰਮ ਦਾ ਵੱਧਾ ਹੈ ? ਕਿਉਂ ?

## ( ੪ ) ਕਾਰਖ਼ਾਨੇ

ਇਸ ਵੇਲੇ ਸਾਡੇ ਸੂਬੇ ਵਿੱਚ ਕਾਰਖ਼ਾਨੇ ਬਹੁਤ ਥੋੜੇ ਹਨ, ਜਿਸ ਦਾ ਸਬਬ ਇਹ ਹੈ ਕਿ ਮੁਲਖ ਵਿੱਚ ਲੋਕਾਂ ਦੀ ਵੱਡੀ ਕਾਰ ਵਾਹੀ ਕਰਨਾ ਤੇ ਡੰਗਰ ਪਾਲਣਾ ਹੈ। ਇਸ ਵਾਸਤੇ ਇੱਥੇ ਜੋ ਕਾਰਖ਼ਾਨੇ ਕੰਮ ਹਨ, ਉਨ੍ਹਾਂ ਦਾ ਇਨ੍ਹਾਂ ਚੀਜ਼ਾਂ ਨਾਲ ਹੀ ਸੰਬੰਧ ਹੈ।

**(੧) ਉੱਨ ਦੇ ਕਪੜੇ ਦੇ ਕਾਰਖ਼ਾਨੇ**--ਧਾਰੀਵਾਲ ਜ਼ਿਲਾ ਗੁਰਦਾਸਪੁਰ ਵਿੱਚ ਨਹਿਰ ਅਪਰ ਬਾਰੀ ਦੁਆਬ ਦੇ ਕੰਢੇ ਉੱਨ ਦੇ ਕਪੜੇ ਉਨਣ ਦਾ ਕਾਰਖ਼ਾਨਾ ਬਣਿਆ ਹੋਇਆ ਹੈ। ਕੁੱਲੂ, ਚੰਬਾ ਅਤੇ ਲਾਹੌਲ ਦੀਆਂ ਪਹਾੜੀਆਂ ਤੋਂ ਰੇਲ ਦੇ ਰਾਹ ਇੱਥੇ ਉੱਨ ਪਹੁੰਚ ਜਾਂਦੀ ਹੈ ਅਤੇ ਕੋਲੇ

ਤੋਂ ਬਿਜਲੀ ਦੀ ਤਾਕਤ ਲੈਕੇ ਕਲਾਂ ਨੂੰ ਚਲਾਇਆ ਜਾਂਦਾ ਹੈ।

**( ੨ ) ਆਟਾ ਪੀਹਣ ਦੇ ਕਾਰਖ਼ਾਨੇ**--ਕਣਕ ਪੰਜਾਬ ਦੀ ਵੱਡੀ ਪੈਦਾਵਾਰ ਹੈ; ਇਸ ਵਾਸਤੇ ਵਡੇ ਵਡੇ ਸ਼ਹਿਰਾਂ, ਜਿਹਾ ਕਿ ਅਮ੍ਰਿਤਸਰ, ਅੰਬਾਲਾ ਛਾਉਣੀ, ਲਹੌਰ ਦੇ ਲਾਗੇ ਸ਼ਦਰਾ, ਇੰਨ੍ਹੀਂ ਥਾਂਈਂ ਮੈਦਾ ਅਤੇ ਆਟਾ ਪੀਹਣ ਦੇ ਕਾਰਖ਼ਾਨੇ ਦਿਸਦੇ ਹਨ।

**( ੩ ) ਕਪਾਹ ਵੇਲਣ ਦੇ ਕਾਰਖ਼ਾਨੇ**--ਕਪਾਹ ਦੀ ਫ਼ਸਲ ਨਹਿਰੀ ਇਲਾਕਿਆਂ ਵਿੱਚ ਬਹੁਤ ਹੁੰਦੀ ਹੈ; ਇਸ ਕਰਕੇ ਇਸ ਤਰ੍ਹਾਂ ਦੇ ਕਾਰਖ਼ਾਨੇ ਲਾਇਲਪੁਰ, ਕਸੂਰ, ਲਹੌਰ, ਫ਼ਿਰੋਜ਼ਪੁਰ, ਲੁਧਿਆਣੇ ਅਤੇ ਮਲੇਰ ਕੋਟਲੇ ਹੈਨ। ਇਨ੍ਹਾਂ ਕਾਰਖ਼ਾਨਿਆਂ ਤੋਂ ਰੂੰ ਦੀਆਂ ਗੰਢਾਂ ਬੱਝ ਕੇ ਵਲੈਤ ਭੇਜੀਆਂ ਜਾਂਦੀਆਂ ਹਨ।

**(੪) ਗੰਦਾ ਬਰੋਜਾ ਤੇ ਤਾਰਪੀਨ ਦਾ ਤੇਲ**--

ਸਨ ੧੯੧੨ ਈਸਵੀ ਤੋਂ ਸਰਕਾਰ ਨੇ ਜੱਲੋ ਵਿੱਚ ਗੰਦਾ ਬਰੋਜ਼ਾ ਸਾਫ਼ ਕਰਨ ਅਤੇ ਤਾਰਪੀਣ ਦਾ ਤੇਲ ਕੱਢਣ ਦਾ ਕਾਰਖ਼ਾਨਾ ਖੋਲ੍ਹਿਆ ਹੈ। ਇਹ ਗੰਦਾ ਬਰੋਜ਼ਾ ਚੀਲ ਦੇ ਰੁੱਖਾਂ ਤੋਂ ਲਿਆ ਜਾਂਦਾ ਹੈ। ਇਸ ਮਤਲਬ ਵਾਸਤੇ ਸ਼ਿਵਾਲਿਕ ਪਹਾੜ ਦੀਆਂ ਢਾਲਾਂ ਉੱਤੇ ਚੀਲ ਦੇ ਨਵੇਂ ਬੂਟੇ ਲਾਏ ਗਏ ਹਨ। ਸਿਆਲ ਵਿੱਚ ਰੁੱਖ ਦੀ ਛਿੱਲ ਰਤਾ ਜਿੰਨੀ ਕੱਟਕੇ ਉਸ ਦੇ ਥੱਲੇ ਇੱਕ ਪਿਆਲੀ ਲਟਕਾ ਦਿੱਤੀ ਜਾਂਦੀ ਹੈ। ਬਸੰਤ ਰੁਤ ਵਿੱਚ ਰੋਗਣ ਦਰਖ਼ਤ ਵਿੱਚੋਂ ਨਿਕਲ ਨਿਕਲ ਕੇ

# TURPENTINE and ROSIN in the BRITISH EMPIRE



## *The* JALLO TURPENTINE AND ROSIN FACTORY

LAHORE. PUNJAB.
INDIA.



ਜੱਲੋ ਦੇ ਗੰਦੇ ਬਰੋਜੇ ਦੇ ਕਾਰਖਾਨੇ ਵਿੱਚ ਮਜੂਰ ਕੱਮ ਕਰ ਰਹੇ ਹਨ ।

ਪਿਆਲੀ ਵਿੱਚ ਕੱਠਾ ਹੋ ਜਾਂਦਾ ਹੈ। ਕੁਝ ਚਿਰ ਪਿੱਛੋਂ ਇਨ੍ਹਾਂ ਪਿਆਲੀਆਂ ਨੂੰ ਜਮਾ ਕਰ ਲੈਂਦੇ ਨੇ ਤੇ ਰੋਗ਼ਣ ਨੂੰ ਕਨਸਤਰਾਂ ਵਿੱਚ ਬੰਦ ਕਰਕੇ ਜੱਲੋ ਦੇ ਕਾਰਖ਼ਾਨੇ ਵਿੱਚ ਭੇਜ ਦਿੰਦੇ ਨੇ।

ਇਹ ਰੋਗ਼ਣ ਪਾਣੀ ਵਾਙੂੰ ਸਾਫ਼ ਹੁੰਦਾ ਹੈ। ਵਾ ਲੱਗਣ ਨਾਲ ਇਸ ਦਾ ਰੰਗ ਧੁੰਧਲਾ ਜਿਹਾ ਹੋ ਜਾਂਦਾ ਹੈ। ਕਾਰਖ਼ਾਨੇ ਵਿੱਚ ਸਭ ਤੋਂ ਪਹਿਲੇ ਕਲਾ ਨਾਲ ਮੈਲ ਦੂਰ ਕੀਤੀ ਜਾਂਦੀ ਹੈ ਅਤੇ ਮਗਰੋਂ ਭਾਫ਼ ਪੈਦਾ ਕਰਨ ਵਾਲੀ ਕਲਾ ਨਾਲ ਇਸ ਵਿੱਚੋਂ ਹਵਾੜ੍ਹ ਕੱਢੀ ਜਾਂਦੀ ਹੈ। ਐਉਂ ਕਰਨ ਨਾਲ ਤਾਰਪੀਣ ਦੀ ਹਵਾੜ੍ਹ ਉੱਡ ਜਾਂਦੀ ਹੈ ਅਤੇ ਭਾਂਡੇ ਵਿੱਚ ਨਿਰਾ ਬਰੋਜ਼ਾ ਰਹਿ ਜਾਂਦਾ ਹੈ; ਇਸ ਨੂੰ ਬਰੀਕ ਤਾਰਾਂ ਵਾਲੀ ਛਾਨਣੀ ਵਿਚੋਂ ਕੱਢਕੇ ਛਾਣ ਲਿਆ ਜਾਂਦਾ ਹੈ ਅਤੇ ਲਕੜੀ ਦੇ ਪੀਪਿਆਂ ਵਿੱਚ ਜੋ ਜੱਲੋ ਵਿੱਚ ਪੜਤਲ ਦੀ ਲਕੜੀ ਦੇ ਬਣਾਏ ਜਾਂਦੇ ਹਨ, ਭਰ ਲਿਆ ਜਾਂਦਾ ਹੈ। ਇਸ ਤਰ੍ਹਾਂ ਇਸ ਕਾਰਖ਼ਾਨੇ ਤੋਂ ਡੇਢ੍ਹ ਦੋ ਲੱਖ ਮਣ ਰੀਦਾ ਬਰੋਜ਼ਾ ਅਤੇ ਤਿੰਨ ਲੱਖ ਗੈਲਨ ਤਾਰਪੀਣ ਦਾ ਤੇਲ ਹਰ ਸਾਲ ਤਿਆਰ ਹੋਕੇ ਦੂਜਿਆਂ ਮੁਲਖਾਂ ਨੂੰ ਬਾਹਰ ਭੇਜਿਆ ਜਾਂਦਾ ਹੈ।

ਬਰੋਜ਼ਾ ਬੜੇ ਕੰਮ ਦੀ ਸ਼ੈ ਏ। ਇਸ ਬਾਝੋਂ ਸਾਡਾ ਨਿਰਬਾਹ ਹੋਣਾ ਔਖਾ ਹੈ। ਰੋਗ਼ਣੀ ਕਪੜੇ ਤਿਆਰ ਕਰਨ, ਜਹਾਜ਼ਾਂ ਤੇ ਗੱਡੀਆਂ ਨੂੰ ਪਾਲਸ਼ ਕਰਨ, ਸਰੰਗੀ ਦੇ ਸਾਜ਼ਾਂ ਨੂੰ ਠੀਕ ਕਰਨ, ਸਾਬਣ ਤਿਆਰ ਕਰਨ, ਕਿਤਾਬਾਂ ਦੀ ਲਿਖਾਈ ਵਾਸਤੇ ਕਾਗਤ ਚਮਕਾਉਣ, ਬਿਜਲੀ ਦੀ ਰੋਸ਼ਨੀ ਅਤੇ ਨੌਕਰਾਂ ਨੂੰ ਬੁਲਾਉਣ ਵਾਲੀਆਂ ਘੰਟੀਆਂ

ਆਦਿਕਾਂ ਵਿੱਚ ਹਰ ਥਾਂ ਵਰਤਿਆ ਜਾਂਦਾ ਹੈ।

**(੫) ਕਾਗ਼ਤ ਬਣਾਉਣ ਦੇ ਕਾਰਖ਼ਾਨੇ**—ਪੰਜਾਬ ਵਿੱਚ ਬਹੁਤ ਥੋੜ੍ਹਾ ਕਾਗ਼ਦ ਤਿਆਰ ਹੁੰਦਾ ਹੈ; ਨਿਰੇ ਸਿਆਲ ਕੋਟ ਅਤੇ ਮੁਲਤਾਨ ਦੇ ਕਸਬੇ ਜਲਾਲਪੁਰ ਪੀਰਾਂ ਵਿੱਚ ਹੱਥ ਨਾਲ ਤਿਆਰ ਕੀਤਾ ਜਾਂਦਾ ਹੈ। ਦਾਦੂ ਪੁਰ ਜ਼ਿਲਾ ਅੰਬਾਲਾ ਵਿੱਚ ਵੀ ਕਾਗਤ ਬਣਾਉਣ ਦਾ ਕਾਰਖ਼ਾਨਾ ਬਣਿਆ ਸੀ; ਪਰ ਹੁਣ ਬੰਦ ਹੋ ਗਿਆ ਹੈ। ਇਸ ਕਾਰਖਾਨੇ ਵਿੱਚ ਭੱਬਰ ਘਾਹ ਦੇ ਗੁੱਦੇ ਦਾ ਕਾਗਤ ਤਿਆਰ ਕੀਤਾ ਜਾਂਦਾ ਸੀ। ਇਹ ਘਾਹ ਅੰਬਾਲੇ ਦੇ ਉੱਤਰ ਵਿੱਚ ਕਲੇਸਰ ਦੇ ਜੰਗਲਾਂ ਵਿੱਚ ਬਹੁਤ ਹੁੰਦਾ ਹੈ।

**(੬) ਦੀਵਾ ਸਲਾਈ**—ਸਾਡੇ ਸੂਬੇ ਵਿੱਚ ਦੀਵਾ ਸਲਾਈਆਂ ਬਾਹਰਲੇ ਦੇਸਾਂ ਤੋਂ ਆਉਂਦੀਆਂ ਹਨ। ਥੋੜ੍ਹੇ ਚਿਰ ਤੋਂ ਲਹੌਰ ਦੇ ਲਾਗੇ ਸ਼ਦਰੇ ਵਿੱਚ ਇੱਕ ਕਾਰਖ਼ਾਨਾ ਖੁੱਲ੍ਹਿਆ ਹੈ, ਜਿਸ ਵਿੱਚ ਪੰਖੀ ਮਾਰਕਾ ਦੀਵਾ ਸਲ਼ਾਈਆਂ ਬਣਦੀਆਂ ਹਨ।

**ਸਿਮਟ**—ਕੈਮਲਪੁਰ ਦੇ ਨੇੜੇ 'ਵਾਹ' ਨਾਮੇ ਥਾਂ ਤੇ ਸਿਮਟ ਬਣਾਉਣ ਦਾ ਕਾਰਖਾਨਾ ਹੈ; ਕਿਉਂ ਜੋ ਆਸ ਪਾਸ ਚੂਨੇ ਦਾ ਪੱਥਰ ਬਹੁਤ ਮਿਲਦਾ ਹੈ। ਦੱਸੋ ਸ਼ੋਰੇ ਤੇ ਮਿੱਟੀ ਦਾ ਤੇਲ ਸਾਫ਼ ਕਰਨ ਦੇ ਕਾਰਖ਼ਾਨੇ ਕਿੱਥੇ ਕਿੱਥੇ ਹਨ?

## ਪ੍ਰਸ਼ਨ

( ੧ ) ਤੁਹਾਡੇ ਪਿੰਡ ਦਾ ਇੱਕ ਸਹੂਕਾਰ ਕਾਗਦ ਬਣਾਉਣ ਦਾ ਕਾਰਖਾਨਾ ਖੋਲਣਾ ਚਾਹੁੰਦਾ ਹੈ। ਉਸ ਨੂੰ ਦੱਸੋ ਕਿ ਉਹ ਕਿੱਥੇ ਇਹ ਕੰਮ ਸ਼ੁਰੂ ਕਰੇ।

( ੨ ) ਹੇਠਲੇ ਕਾਰਖਾਨਿਆਂ ਵਿੱਚ। (੧) ਕੱਚਾ ਮਾਲ ਕਿੱਥੋਂ ਆਉਂਦਾ ਹੈ? (੨) ਤਿਆਰ ਮਾਲ ਕਿੱਥੇ ਖਪਦਾ ਹੈ?

( ੩ ) ਕਾਰਖਾਨਾ ਕਿਸ ਤਰਾਂ ਚਲਦਾ ਹੈ! ( ੪ ) ਇਹ ਸਮਾਨ ਬਾਹਰ ਕਿਸ ਤਰ੍ਹਾਂ ਘੱਲਿਆ ਜਾਂਦਾ ਹੈਃ—

ਜੱਲੋ ਦਾ ਕਾਰਖਾਨਾ, ਧਾਰੀਵਾਲ ਦਾ ਕਾਰਖਾਨਾ, ਰਾਵਲ ਪਿੰਡੀ ਦਾ ਕਾਰਖਾਨਾ।

( ੩ ) ਗੰਦਾ ਬਰੋਜ਼ਾ ਕਿਸ ਕਿਸ ਕੰਮ ਆਉਂਦਾ ਹੈ ਅਤੇ ਕਿਸ ਤਰ੍ਹਾਂ ਤਿਆਰ ਹੁੰਦਾ ਹੈ?

( ੪ ) ਹੇਠਲੀਆਂ ਚੀਜ਼ਾਂ ਦੇ ਕਾਰਖਾਨੇ ਕਿੱਥੇ ਕਿੱਥੇ ਹਨ? ਕਿਉਂ?

ਦੀਵਾ ਸਲਾਈ, ਕਾਗਤ, ਆਟਾ ਪੀਹਣ ਤੇ ਕਪਾਹ ਵੇਲਣ ਦੇ, ਸ਼ੋਰਾ? ਮੋਮਬੱਤੀਆਂ, ਸਿਮਟ।

( ੫ ) ਕਿਸੇ ਭਲੇ ਲੋਕ ਨੇ ਕਪਾਹ ਦਾ ਕਾਰਖਾਨਾ ਕੁੱਲੂ ਵਿੱਚ ਖੋਲ੍ਹ ਦਿੱਤਾ।

ਉਸ ਦੀ ਗ਼ਲਤੀ ਠੀਕ ਕਰੋ।

( ੬ ) ਸਾਡੇ ਸੂਬੇ ਵਿੱਚ ਕਾਰਖਾਨੇ ਕਿਉਂ ਘੱਟ ਹਨ?

# ਸਾਡੇ ਸੂਬੇ ਵਿੱਚ ਕੇਹੜੇ ਲੋਕ ਵਸਦੇ ਹਨ ॥

ਪੰਜਾਬ ਇੱਕ ਜ਼ਿਮੀਂਦਾਰਾ ਸੂਬਾ ਹੈ ਅਤੇ ਲੋਕਾਂ ਦੀ ਵੱਡੀ ਕਾਰ 'ਵਾਹੀ' ਹੈ; ਇਸ ਕਰਕੇ ਉਨ੍ਹਾਂ ਇਲਾਕਿਆਂ ਵਿੱਚ, ਜੋ ਬੜੇ ਹਰੇ ਭਰੇ ਹਨ ਅਤੇ ਜਿੱਥੇ ਧਰਤੀ ਨੂੰ ਪਾਣੀ ਦੇਣ ਦਾ ਚੰਗਾ ਬਦੋਬਸਤ ਹੈ, ਲੋਕ ਬਾਹਲੇ ਵਸਦੇ ਹਨ। ਨਕਸ਼ੇ ਉੱਤੇ ਵੇਖਕੇ ਦੱਸੋ ਕਿ ਕੇਹੜੇ ਕੇਹੜੇ ਜ਼ਿਲੇ ਬਹੁਤ ਹਰੇ ਭਰੇ ਹਨ ਅਤੇ ਜਿੱਥੇ ਪੈਦਾਵਾਰ ਬਹੁਤੀ ਹੁੰਦੀ ਹੈ। ਉੱਤਰ–ਪੱਛਮੀ ਜ਼ਿਲਿਆਂ ਅਰਥਾਤ ਪੱਛਮੀ ਪੰਜਾਬ ਦੇ ਇਲਾਕੇ ਅਤੇ ਨਹਿਰੀ ਬਸਤੀਆਂ ਵਿੱਚ ਪੈਦਾਵਾਰ ਬਹੁਤ ਹੁੰਦੀ ਹੈ। ਜ਼ਿਮੀਂਦਾਰ ਨਹਿਰਾਂ, ਖੂਹਾਂ ਅਤੇ ਹੋਰਨਾਂ ਢੰਗਾ ਨਾਲ ਪੈਲੀਆਂ ਸਿੰਜਦੇ ਹਨ; ਇਸ ਕਰਕੇ ਇਸ ਹਿੱਸੇ ਵਿੱਚ ਵੱਸੋਂ ਸੰਘਣੀ ਹੈ। ਉੱਤਰ ਵਿੱਚ ਪਹਾੜੀ ਇਲਾਕਾ ਹੈ, ਜਿੱਥੇ ਮੀਂਹ ਬਹੁਤ ਪੈਂਦਾ ਹੈ; ਪਰ ਧਰਤੀ ਉੱਚੀ ਨੀਂਵੀਂ ਤੇ ਪਥਰੇਲੀ ਤੇ ਆਬ ਹਵਾ ਠੰਢੀ ਹੈ; ਇਸ ਕਰਕੇ ਪੈਦਾਵਾਰ ਬਹੁਤ ਘੱਟ ਹੈ ਅਤੇ ਵੱਸੋਂ ਵੀ ਵਿਰਲੀ ਹੈ। ਇਨ੍ਹਾਂ ਜ਼ਿਲਿਆਂ ਵਿੱਚ ਪਿੰਡ ਬਹੁਤ ਥੋੜੇ ਹਨ ਅਤੇ ਪਿੰਡ ਵਿੱਚ ਇੱਕ ਘਰ ਇੱਕ ਟਿੱਲੇ ਉੱਤੇ ਹੁੰਦਾ ਹੈ ਤੇ ਇੱਕ ਦੂਜੇ ਟਿੱਲੇ ਉੱਤੇ।

ਸੂਬੇ ਦਾ ਦੱਖਣ--ਪੱਛਮੀ ਹਿੱਸਾ ਖੁਸ਼ਕ ਹੈ। ਇੱਥੇ ਮੀਂਹ ਘੱਟ ਪੈਂਦਾ ਹੈ; ਆਬ ਹਵਾ ਖੁਸ਼ਕ ਹੈ, ਫ਼ਸਲਾਂ ਘੱਟ

ਹੁੰਦੀਆਂ ਹਨ, ਇਸ ਕਰਕੇ ਨਾ ਤਾਂ ਇੱਥੇ ਵਡੇ ਵਡੇ ਕਸਬੇ ਤੇ ਸ਼ਹਿਰ ਹਨ ਅਤੇ ਨਾ ਹੀ ਵੱਸੋਂ ਬਹੁਤੀ ਹੈ। ਜ਼ਿਲਾ ਮੀਆਂ ਵਾਲੀ ਅਤੇ ਥਲ ਦੇ ਰੇਤਲੇ ਇਲਾਕੇ ਵਿੱਚ ਲੋਕ ਟਪਰੀਵਾਲੇ ਹਨ ਅਤੇ ਘਾਹ ਦੀ ਖੋਜ ਵਿੱਚ ਇਧਰ ਉੱਧਰ ਫਿਰਦੇ ਰਹਿੰਦੇ ਹਨ।

ਸਨ ੧੯੩੧ ਈ: ਦੀ ਮਰਦਮ ਸ਼ੁਮਾਰੀ ( ਮਨੁੱਖਾਂ ਦੀ ਗਿਣਤੀ ) ਮੂਜਬ ਇਸ ਸੂਬੇ ਦੀ ਵੱਸੋਂ ੨ ਕਰੋੜ ੮੪ ਲੱਖ ਤੋਂ ਕੁਝ ਹੀ ਵੱਧ ਹੈ ਅਤੇ ਇਸ ਵਿੱਚ ਕਈ ਕੌਮਾਂ ਦੇ ਲੋਕ ਹਨ। ਹਰ ਸ਼ਹਿਰ ਜਾਂ ਪਿੰਡ ਵਿੱਚ ਹਿੰਦੂ, ਮੁਸਲਮਾਣ, ਸਿੱਖ ਅਤੇ ਈਸਾਈ ਮਿਲਦੇ ਹਨ; ਜਿਨ੍ਹਾਂ ਵਿੱਚੋਂ ਮੁਸਲਮਾਣ ਸਾਰੇ ਸੂਬੇ ਵਿੱਚ ਅੱਧੀ ਵੱਸੋਂ ਤੋਂ ਵੱਧ, ਹਿੰਦੂ ਅੱਧੀ ਤੋਂ ਘੱਟ, ਸਿੱਖ ੪੦੭੧੬੨੮ ਅਤੇ ਈਸਾਈ ੬੧੯੩੫੨ ਹਨ। ਸਭ ਲੋਕ ਸਰਕਾਰ ਅੰਗ੍ਰੇਜ਼ੀ ਦੀ ਛੱਤਰ ਛਾਇਆਂ ਆਪਣੇ ਆਪਣੇ ਮੰਦਰਾਂ, ਮਸੀਤਾਂ, ਗੁਰਦੁਆਰਿਆਂ ਅਤੇ ਗਿਰਜਿਆਂ ਵਿੱਚ ਪਰਮਾਤਮਾ ਦੀ ਭਗਤੀ ਕਰਦੇ ਹਨ ਅਤੇ ਕੋਈ ਮਨੁੱਖ ਦੂਸਰੇ ਦੇ ਮਜ਼ਬ ਵਿੱਚ ਦਖ਼ਲ ਨਹੀਂ ਦੇ ਸਕਦਾ। ਇਨ੍ਹਾਂ ਦੀ ਵੱਸੋਂ ਦੀ ਵੰਡ ਅਚਰਜ ਹੈ। ਹਿੰਦੂ ਇੱਧਰ, ਕਾਂਗੜੇ, ਚੰਬੇ ਤੇ ਸ਼ਿਮਲੇ ਦੀਆਂ ਰਿਆਸਤਾਂ ਅਤੇ ਰੋਹਤਕ ਵਿੱਚ ੧੦੦ ਵਿੱਚੋਂ ੯੦ ਵਸਦੇ ਹਨ, ਤਾਂ ਮੁਸਲਮਾਨ ਉੱਧਰ ਰਾਵਲਪਿੰਡੀ ਦੀ ਕਮਿਸ਼ਨਰੀ, ਰਿਆਸਤ ਬਹਾਵਲਪੁਰ, ਮੁਲਤਾਣ, ਮੁਜ਼ੱਫਰ ਗੜ੍ਹ ਤੇ ਡੇਰਾਗਾਜ਼ੀਖਾਂ ਵਿੱਚ ਉੱਸੇ ਹੀ ਨਿਸਬਤ ਨਾਲ ਮਿਲਦੇ ਹਨ। ਸਿੱਖ ਜੱਟ ਬਹੁਤੇ ਮਾਝੇ ਤੇ ਮਾਲਵੇ ਦੇ

ਇਲਾਕੇ ਵਿੱਚ ਅਤੇ ਈਸਾਈ ਸਿਆਲਕੋਟ, ਰਾਵਲਪਿੰਡੀ, ਲਹੌਰ ਅਤੇ ਲਾਇਲਪੁਰ ਦੇ ਜ਼ਿਲਿਆਂ ਵਿੱਚ ਅਬਾਦ ਹਨ। ਹਰੇਕ ਪਿੰਡ ਵਿੱਚ ਲੁਹਾਰ, ਤਰਖਾਣ, ਦਰਜ਼ੀ, ਜੁਲਾਹਾ, ਝੀਊਰ, ਕੁਮ੍ਹਿਆਰ ਅਤੇ ਮੋਚੀ ਵਸਦੇ ਹਨ। ਇਹ ਲੋਕ ਜਿਮੀਂਦਾਰਾਂ ਅਤੇ ਹੋਰਨਾਂ ਵਸਨੀਕਾਂ ਦੀਆਂ ਲੋੜਾਂ ਪੂਰੀਆਂ ਕਰਦੇ ਹਨ ਅਤੇ ਫ਼ਸਲ ਦੇ ਮੌਕੇ ਉੱਤੇ ਅਨਾਜ ਅਤੇ ਕਦੇ ਕਦੇ ਨਕਦ ਵੀ ਲੈ ਲੈਂਦੇ ਹਨ। ਬੁਪਾਰ ਦਾ ਕੰਮ ਬਹੁਤਾ ਹਿੰਦੂਆਂ ਦੇ ਹੱਥ ਵਿੱਚ ਹੈ ਬਾਣੀਏ, ਖੱਤਰੀ ਤੇ ਅਰੋੜੇ ਲਗਭਗ ਹਰ ਪਿੰਡ ਵਿੱਚ ਹੱਟੀ ਕਰਦੇ ਦਿੱਸਣਗੇ। ਮੁਸਲਮਾਨਾਂ ਵਿੱਚ ਖੋਜੇ ਤੇ ਸ਼ੇਖ਼ ਬਹੁਤੇ ਬੁਪਾਰੀ ਹਨ। ਰਾਜਪੂਤ, ਜੱਟ, ਪਠਾਣ, ਬਲੋਚ, ਗੱਖੜ, ਸਿਆਲ, ਆਵਾਨ, ਗੁੱਜਰ ਅਤੇ ਟਿਵਾਣੇ ਬਹੁਤੇ ਸਰਕਾਰੀ ਫ਼ੌਜ ਵਿੱਚ ਭਰਤੀ ਹੁੰਦੇ ਹਨ ਅਤੇ ਡਾਢੀ ਬਹਾਦਰੀ ਵਿਖਾਉਂਦੇ ਹਨ।

**ਬੋਲੀਆਂ**--ਪੰਜਾਬ ਦੇ ਸੂਬੇ ਵਿੱਚ ਅੱਡ ਅੱਡ ਇਲਾਕੇ ਹਨ, ਜਿਨ੍ਹਾਂ ਦੀਆਂ ਬੋਲੀਆਂ ਅੱਡ ਅੱਡ ਹਨ। ਲੋਕਾਂ ਦੀ ਆਮ ਬੋਲੀ ਪੰਜਾਬੀ ਹੈ; ਪਰ ਇਹ ਵੀ ਕਈ ਭਾਂਤ ਦੀ ਹੈ। ਠੇਠ ਪੰਜਾਬੀ ਅਮ੍ਰਿਤਸਰ ਤੇ ਲਹੌਰ ਵਿੱਚ ਬੋਲੀ ਜਾਂਦੀ ਹੈ। ਪਹਾੜੀ ਹਿੱਸੇ ਅਰਥਾਤ ਕਾਂਗੜੇ, ਚੰਬੇ, ਗੁਰਦਾਸਪੁਰ ਅਤੇ ਰਿਆਸਤ ਜੰਮੂ ਵਿੱਚ ਡੋਗਰੀ ਜ਼ੁਬਾਨ ਬੋਲੀ ਜਾਂਦੀ ਹੈ। ਮੁਲਤਾਨ ਦੇ ਇਲਾਕੇ ਵਿੱਚ ਮੁਲਤਾਨੀ, ਡੇਰਾਗ਼ਾਜ਼ੀਖ਼ਾਂ ਅਤੇ ਬਹਾਵਲਪੁਰ ਵਿੱਚ ਬਲੋਚੀ, ਦਰਿਆ ਸਿੰਧ ਦੇ ਪਾਰਲੇ ਇਲਾਕਿਆਂ ਵਿੱਚ ਪਸ਼ਤੋ ਅਤੇ ਅੰਬਾਲੇ ਦੀ ਕਮਿਸ਼ਨਰੀ

ਵਿੱਚ ਹਿੰਦੀ ਭਾਖਾ ਪ੍ਰਚਲਤ ਹੈ । ਪੜ੍ਹੇ ਲਿਖੇ ਆਦਮੀ ਜਲਸੇ ਆਦਿਕਾਂ ਵਿੱਚ ਉਰਦੂ ਬੋਲੀ ਬੋਲਦੇ ਹਨ; ਪਰ ਸਿੱਖਾਂ ਵਿੱਚ ਪੰਜਾਬੀ ਦਾ ਰਿਵਾਜ ਹੈ । ਸਰਕਾਰੀ ਦਫ਼ਤਰਾਂ ਵਿੱਚ ਅੰਗ੍ਰੇਜ਼ੀ ਤੇ ਉਰਦੂ ਦੋਹਾਂ ਬੋਲੀਆਂ ਤੋਂ ਕੰਮ ਲੈਂਦੀ ਹੈ।

## ਪ੍ਰਸ਼ਨ

( ੧ ) ਪੰਜਾਬ ਦੇ ਕੇਹੜੇ ਹਿੱਸੇ ਬਹੁਤ ਵੱਸੇ ਹੋਏ ਹਨ? ਅਤੇ ਕੇਹੜੇ ਘੱਟ ? ਇਸ ਦਾ ਸਬਬ ਦੱਸੋ।

( ੨ ) ਹੇਠਲੇ ਸ਼ਹਿਰਾਂ ਦੀ ਅਬਾਦੀ ਦਾ ਮੁਕਾਬਲਾ ਕਰੋ:-

ਬਹਾਵਲਪੁਰ ਤੇ ਪਟਿਆਲਾ, ਲਾਇਲਪੁਰ ਤੇ ਫੀਰੋਜ਼ਪੁਰ ਕਾਂਗੜਾ ਤੇ ਅਮ੍ਰਿਤਸਰ, ਹਿਸਾਰ ਤੇ ਸਿਆਲਕੋਟ।

( ੩ ) ਕੀ ਕਾਰਣ ਹੈ ਕਿ ਦੁਆਬਾ ਸਿੰਧ ਸਾਗਰ ਅਤੇ ਮੁਲਤਾਨ ਦੀ ਕਮਿਸ਼ਨਰੀ ਵਿੱਚ ਵੱਸੋ ਵਿਰਲੀ ਹੈ ?

( ੪ ) ਮੁਸਲਮਾਣ, ਹਿੰਦੂ, ਸਿੱਖ ਅਤੇ ਈਸਾਈ ਕਿਨ੍ਹਾਂ ਕਿਨ੍ਹਾਂ ਜ਼ਿਲਿਆਂ ਵਿੱਚ ਬਹੁਤੇ ਹਨ ?

( ੫ ) ਤੁਹਾਡੇ ਜ਼ਿਲੇ ਵਿੱਚ ਵੱਸੋਂ ਵੱਧ ਹੈ ਕਿ ਘੱਟ ? ਇਸ ਦਾ ਸਬਬ ਦੱਸੋ।

( ੬ ) ਤੁਸੀ ਕੇਹੜੀ ਬੋਲੀ ਬੋਲਦੇ ਹੋ ? ਪੰਜਾਬ ਵਿੱਚ ਕੇਹੜੀ ਕੇਹੜੀ ਬੋਲੀ ਬੋਲੀ ਜਾਂਦੀ ਹੈ ?

( ੭ ) ਤੁਹਾਡੇ ਪਿੰਡ ਯਾ ਕਸਬੇ ਵਿੱਚ ਕਿਨ੍ਹਾਂ ਕੌਮਾਂ ਦੇ ਲੋਕ ਵਸਦੇ ਹਨ ਅਤੇ ਉਹ ਕੀ ਕੀ ਕੰਮ ਕਰਦੇ ਹਨ ?

---:o:---

# ੧੩–ਮੁਲਖੀ ਵੰਡ

## ਕਿਸੇ ਮੁਲਖ ਦੀ ਵੰਡ ਦੋ ਤਰ੍ਹਾਂ ਹੋ ਸਕਦੀ ਹੈ–

ਇੱਕ ਕੁਦਰਤੀ, ਦੂਜੇ ਮੁਲਕੀ। ਕੁਦਰਤੀ ਵੰਡ ਮਨੁੱਖ ਦੇ ਵੱਸ ਨਹੀਂ, ਸਗੋਂ ਕੁਦਰਤ ਵੱਲੋਂ ਹੀ ਇਸ ਦੇਸ ਦੀ ਧਰਤੀ ਦਾ ਤਲ, ਆਬ ਹਵਾ, ਬਰਖਾ ਅਤੇ ਪੈਦਾਵਾਰ ਅਲਗ ਅਲਗ ਹਿੱਸਿਆਂ ਵਿੱਚ ਵੰਡੀ ਹੋਈ ਹੁੰਦੀ ਹੈ। ਪੰਜਾਬ ਦੀ ਕੁਦਰਤੀ ਵੰਡ ਦਾ ਹਾਲ ਤੁਸੀ ਪਿਛਲਿਆਂ ਸਬਕਾਂ ਵਿੱਚ ਪੜ੍ਹ ਚੁੱਕੇ ਹੋ।

ਮੁਲਖੀ ਵੰਡ ਵਿੱਚ ਸਰਕਾਰ ਦਾ ਹੱਥ ਹੁੰਦਾ ਹੈ। ਮੁਲਖ ਦਾ ਵੱਡਾ ਹਾਕਮ ਆਪਣੇ ਸੁਬਿਹਤੇ ਅਤੇ ਬੰਦੋਬਸਤ ਲਈ ਮੁਲਖ ਨੂੰ ਕਈਆਂ ਹਿੱਸਿਆਂ ਵਿੱਚ ਵੰਡ ਦੇਂਦਾ ਹੈ, ਜਿਵੇਂ ਸਾਡਾ ਸੂਬਾ ੨੯ ਜਿਲਿਆਂ ਵਿੱਚ ਵੰਡਿਆ ਹੋਇਆ ਹੈ; ਪਰ ਕਈ ਵੇਰੀ ਲੋਕ ਵੀ ਖਾਸ ਖਾਸ ਇਲਾਕਿਆਂ ਨੂੰ ਖਾਸ ਖਾਸ ਨਾਂਵਾਂ ਨਾਲ ਸੱਦਣ ਲਗ ਪੈਂਦੇ ਹਨ। ਓੜਕ ਓਹੋ ਨਾਉਂ ਮੁਲਖ ਵਿੱਚ ਮਸ਼ਹੂਰ ਹੋ ਜਾਂਦਾ ਹੈ; ਜਿਸ ਤਰ੍ਹਾਂ ਪੰਜਾਬ ਵਿੱਚ ਹਿਸਾਰ ਰੋਹਤਕ ਦੇ ਇਲਾਕੇ ਦਾ ਨਾਉਂ ਹਰਿਆਣਾ, ਫ਼ਿਰੋਜ਼ਪੁਰ, ਲੁਧਿਆਨੇ ਅਤੇ ਰਿਆਸਤ ਫ਼ਰੀਦਕੋਟ ਆਦਿਕ ਦਾ ਨਾਉਂ ਮਾਲਵਾ ਅਤੇ ਲਹੌਰ, ਅਮ੍ਰਿਤਸਰ, ਗੁਰਦਾਸਪੁਰ ਦਾ ਨਾਉਂ ਮੱਝਾ ਪੈ ਗਿਆ ਹੈ।

# ( ੧ ) ਦੁਆਬੇ

**ਦੁਆਬਾ**—ਤੁਸਾਂ ਪਿਛਲੇ ਸਬਕਾਂ ਵਿੱਚ ਪੜ੍ਹਿਆ ਹੈ ਕਿ ਪੰਜਾਬ ਦੇ ਦਰਿਆ ਮਦਾਨੀ ਹਿੱਸੇ ਵਿੱਚ ਹੱਥ ਦੇ ਪੰਜੇ ਵਾਂਙੂ ਫੈਲੇ ਹੋਏ ਹਨ ਅਤੇ ਸਤਲੁਜ, ਬਿਆਸ, ਰਾਵੀ, ਚਨਾਬ ਅਤੇ ਜੇਹਲਮ ਇਕੱਠੇ ਹੋਕੇ ਦਰਿਆ ਸਿੰਧ ਨਾਲ ਮਿਲ ਜਾਂਦੇ ਹਨ। ਇਨ੍ਹਾਂ ਦਰਿਆਵਾਂ ਦੇ ਵਿਚਕਾਰ ਕਈ ਮਦਾਨੀ ਟੋਟੇ ਫੈਲੇ ਹੋਏ ਹਨ। ਜਦ ਦੋ ਦਰਿਆ ਆਪੋ ਵਿੱਚ ਮਿਲਦੇ ਹਨ, ਤਾਂ ਉਨ੍ਹਾਂ ਦੇ ਵਿਚਕਾਰਲੇ ਇਲਾਕੇ ਨੂੰ ਦੁਆਬਾ ਅਰਥਾਤ ਦੋ ਪਾਣੀਆਂ ਦੇ ਵਿੱਚਕਾਰਲਾ ਇਲਾਕਾ ਆਖਦੇ ਹਨ। ਇਸ ਤਰ੍ਹਾਂ ਪੰਜਾਬ ਵਿੱਚ ਪੰਜ ਦੁਆਬੇ ਬਣ ਗਏ ਹਨ, ਜਿਨ੍ਹਾਂ ਦੇ ਨਾਉਂ ਇਨ੍ਹਾਂ ਦਰਿਆਵਾਂ ਦੇ ਨਾਂਵਾਂ ਦੇ ਪਹਿਲੇ ਅੱਖਰ ਮਿਲਾਕੇ ਰੱਖ ਲਏ ਹਨ।

**ਦੁਆਬਿਆਂ ਦੇ ਨਾਉਂ**—( ੧ ) ਦੁਆਬਾ ਬਿਸਤ ਜਲੰਧਰ—ਇਹ ਦੁਆਬਾ ਦਰਿਆ ਸਤਲੁਜ ਤੇ ਬਿਆਸ ਦੇ ਵਿਚਕਾਰ ਹੈ। 'ਬਿ' ਬਿਆਸ ਦਾ ਅਤੇ 'ਸਤ' ਸਤਲੁਜ ਦਾ ਲੈਕੇ ਇਸ ਦਾ ਨਾਉਂ ਬਿਸਤ ਰੱਖ ਲਿਆ ਗਿਆ ਹੈ। ਆਮ ਲੋਕ ਇਸ ਮਦਾਨੀ ਟੋਟੇ ਨੂੰ ਦੁਆਬਾ ਆਖਦੇ ਹਨ।

**( ੨ ) ਦੁਆਬਾ ਬਾਰੀ**—ਦਰਿਆ ਬਿਆਸ ਅਤੇ ਰਾਵੀ ਦੇ ਵਿਚਕਾਰ ਹੈ। ਇਸ ਹਿੱਸੇ ਵਿੱਚ ਮਾਝਾ ਤੇ ਗੰਜੀ ਬਾਰ ਦੇ ਇਲਾਕੇ ਆ ਗਏ ਹਨ ਅਤੇ ਬਾਰ ਕਰਕੇ ਲੋਕ ਇਸ ਨੂੰ ਦੁਆਬਾ ਬਾਰੀ ਆਖਦੇ ਹਨ। ਦੱਸੋ ਦੋਹਾਂ

ਦਰਿਆਵਾਂ ਦੇ ਕੇਹੜੇ ਅੱਖਰ ਲੈਕੇ ਇਸ ਦਾ ਇਹ ਨਾਉਂ ਰੱਖਿਆ ਗਿਆ ਹੈ ?

( ੩ ) **ਦੁਆਬਾ ਰਚਨਾ**--ਰ ਰਾਵੀ ਦਾ ਅਤੇ ਚਨਾ ਚਨਾਬ ਦਾ ਲੈਕੇ ਇਸ ਦਾ ਨਾਉਂ ਰਚਨਾ ਰੱਖਿਆ ਗਿਆ ਹੈ। ਨਕਸ਼ਾ ਵੇਖਕੇ ਦੱਸੋ ਇਸ ਵਿੱਚ ਕੇਹੜੇ ਕੇਹੜੇ ਜ਼ਿਲੇ ਹਨ ? ਸਿਆਲਕੋਟ ਤੇ ਸਾਂਦਲ ਬਾਰ ਦੇ ਇਲਾਕੇ ਇਸ ਵਿੱਚ ਫੈਲੇ ਹੋਏ ਹਨ।

( ੪ ) **ਦੁਆਬਾ ਚਜ**--ਦਰਿਆ ਚਨਾਬ ਅਤੇ ਜੇਹਲਮ ਦੇ ਵਿਚਕਾਰ ਫੈਲਿਆ ਹੋਇਆ ਹੈ। ਇਸ ਦੇ ਅੰਦਰ ਗੁਜਰਾਤ ਤੇ ਕਰਾਨਾ ਬਾਰ ਦਾ ਇਲਾਕਾ ਵੀ ਆਗਿਆ ਹੈ। ਦੱਸੋ ਇਸ ਦੁਆਬੇ ਦਾ ਨਾਉਂ ਚਜ ਕਿਉਂ ਮਸ਼ਹੂਰ ਹੋ ਗਿਆ ਹੈ ?

( ੫ ) **ਦੁਆਬਾ ਸਿੰਧ ਸਾਗਰ**--ਇਹ ਦੁਆਬਾ ਦਰਿਆ ਜੇਹਲਮ ਤੇ ਸਿੰਧ ਦੇ ਵਿੱਚਕਾਰ ਫੈਲਿਆ ਹੋਇਆ ਹੈ ਅਤੇ ਦਰਿਆ ਸਿੰਧ ( ਜੋ ਇਕ ਸਾਗਰ ਅਰਥਾਤ ਸਮੁੰਦਰ ਦੀ ਨਿਆਈਂ ਹੈ ) ਕਰਕੇ ਸਿੰਧ ਸਾਗਰ ਕਹਾਉਂਦਾ ਹੈ। ਇਸ ਵਿੱਚ ਪੋਠੋਹਾਰ ਅਤੇ ਥਲ ਦੇ ਇਲਾਕੇ ਫੈਲੇ ਹੋਏ ਹਨ।

## ( ੧ ) ਦੁਆਬਾ ਬਿਸਤ ਜਲੰਧਰ

ਇਹ ਦੁਆਬਾ ਸਭ ਤੋਂ ਛੋਟਾ ਹੈ ਅਤੇ ਇੰਨਾ ਉੱਘਾ ਹੈ ਕਿ ਜੇ ਕੋਈ ਇਹ ਕਹੇ ਪਈ ਮੈਂ ਦੁਆਬੇ ਦਾ ਰਹਿਣ

ਵਾਲਾ ਹਾਂ, ਤਾਂ ਲੋਕ ਝੱਟ ਸਮਝ ਜਾਂਦੇ ਹਨ ਕਿ ਇਹ ਆਦਮੀ ਬਿਸਤ ਜਲੰਧਰ ਦਾ ਰਹਿਣ ਵਾਲਾ ਹੈ। ਇਸ ਵਿੱਚ ਜਲੰਧਰ, ਹੁਸ਼ਿਆਰਪੁਰ ਦੇ ਸਾਰੇ ਜ਼ਿਲੇ ਅਤੇ ਕਾਂਗੜੇ ਦਾ ਕੁਝ ਹਿੱਸਾ ਹੈ। ਨਾਪਕੇ ਇਸ ਦੀ ਲੰਬਾਈ ਚੌੜਾਈ ਮਲੂਮ ਕਰੋ। ਜ਼ਿਲਾ ਹੁਸ਼ਿਆਰਪੁਰ ਤੇ ਕਾਂਗੜੇ ਵਿਚ ਕਈ ਨਦੀ ਨਾਲੇ ਅਤੇ ਚੋਆਂ ਵਗਦੀਆਂ ਹਨ। ਇਨ੍ਹਾਂ ਵਿੱਚੋਂ ਨ੍ਹਏ ਕੱਢਕੇ ਖੇਤਾਂ ਨੂੰ ਪਾਣੀ ਦਿੰਦੇ ਹਨ। ਜ਼ਿਲਾ ਜਲੰਧਰ ਵਿੱਚ ਹਲਟਾਂ ਤੋਂ ਬਹੁਤਾ ਕੰਮ ਲੈਂਦੇ ਹਨ ਅਤੇ ਇੱਥੇ ਤੀਹ ਹਜ਼ਾਰ ਤੋਂ ਵੱਧ ਖੂਹ ਹਨ। ਇੰਸੇ ਕਰਕੇ ਇਹ ਦੁਆਬਾ ਬੜਾ ਹਰਿਆ ਭਰਿਆ ਅਤੇ ਸੰਘਣੀ ਵੱਸੋਂ ਵਾਲਾ ਹੈ। ਇਸ ਵਿੱਚ ਫ਼ਸਲਾਂ ਚੋਖੀਆਂ ਹੋਂਦੀਆਂ ਹਨ। ਪਹਾੜੀ ਹਿੱਸੇ ਵਿੱਚ ਚੌਲ ਚਾਹ ਪੈਦਾ ਹੁੰਦੀ ਹੈ ਅਤੇ ਜੰਗਲ ਹਨ ਅਤੇ ਮਦਾਨੀ ਹਿੱਸੇ ਵਿੱਚ ਕਣਕ ਗੰਨਾ ਅਤੇ ਕਪਾਹ ਬਹੁਤ ਹੁੰਦੀ ਹੈ। ਦੁਆਬੇ ਦਾ ਗੁੜ, ਸ਼ੱਕਰ ਤੇ ਖੰਡ ਬਹੁਤ ਮਸ਼ਹੂਰ ਹੈ ਤੇ ਦਸੌਰ ਵਿਕਣ ਲਈ ਜਾਂਦਾ ਹੈ।

ਵੱਸੋਂ ਬੜੀ ਸੰਘਣੀ ਹੈ ਅਤੇ ਇੱਥੇ ਕਈ ਸ਼ਹਿਰ ਅਤੇ ਵਡੇ ਵਡੇ ਕਸਬੇ ਹਨ। ਦੱਸੋ ਜਲੰਧਰੋਂ ਕਿਸ ਕਿਸ ਪਾਸੇ ਰੇਲ ਗਈ ਹੈ ਅਤੇ ਕੇਹੜੇ ਕੇਹੜੇ ਕਸਬੇ ਮਿਲਾਏ ਗਏ ਹਨ? ਜਲੰਧਰ ਸ਼ਹਿਰ ਕਮਿਸ਼ਨਰੀ ਤੇ ਜ਼ਿਲੇ ਦਾ ਸਦਰ ਹੈ। ਇੱਥੋਂ ਕੇਹੜੀ ਕੇਹੜੀ ਸ਼ੈ ਬਾਹਰ ਜਾਂਦੀ ਹੈ? ਸ਼ਹਿਰ ਵਿੱਚ ਇਮਾਮ ਨਾਸਿਰ ਦੀ ਖ਼ਾਨਗਾਹ ਹੈ ਜਿੱਥੇ ਵੀਰਵਾਰ ਦੇ ਵੀਰਵਾਰ ਮੁਸਲਮਾਨਾਂ ਦਾ ਬੜਾ ਕੱਠ ਹੁੰਦਾ ਹੈ

ਅਤੇ ਮੁਹੱਰਮ ਦੇ ਦਿਨਾਂ ਵਿੱਚ ਬੜਾ ਭਾਰਾ ਮੇਲਾ ਲਗਦਾ ਹੈ। ਸ਼ਹਿਰ ਦੇ ਬਾਹਰ ਦੇਵੀ ਤਾਲ ਉੱਤੇ ਵੱਡੇ ਦਿਨਾਂ ਦੀਆਂ ਛੁੱਟੀਆਂ ਵਿੱਚ ਹਰ ਬੱਲਭ ਦਾ ਮੇਲਾ ਹੁੰਦਾ ਹੈ। ਇਸ ਮੇਲੇ ਵਿੱਚ ਦੂਰ ਦੂਰ ਦੇ ਰਾਗੀ ਕੱਠੇ ਹੁੰਦੇ ਹਨ। ਤਲਾ ਦੇ ਨੇੜੇ ਹੀ ਕੁੜੀਆਂ ਦਾ ਬੜਾ ਭਾਰਾ ਵਿਦਯਾਲਯ ਹੈ। ਕਰਤਾਰਪੁਰ ਇਸ ਜ਼ਿਲੇ ਵਿੱਚ ਮਸ਼ਹੂਰ ਕਸਬਾ ਹੈ। ਇੱਥੇ ਵਰ੍ਹੇ ਦੇ ਵਰ੍ਹੇ ਵਸਾਖੀ ਤੇ ਮੇਲਾ ਲਗਦਾ ਹੈ। ਇਸ ਜਗ੍ਹਾਂ ਸਿੱਖਾਂ ਦੇ ਪੰਜਵੇਂ ਗੁਰੂ ਅਰਜੁਨ ਦੇਵ ਨੇ ਆਦਿ ਗ੍ਰੰਥ ਸਾਹਿਬ ਦੀ ਰਚਨਾ ਕੀਤੀ ਸੀ। ਦੱਸੋਂ ਇੱਥੇ ਕੇੜ੍ਹੀਆਂ ਚੀਜ਼ਾਂ ਬਣਦੀਆਂ ਹਨ ? ਹੁਸ਼ਿਆਰਪੁਰ ਵੀ ਜ਼ਿਲੇ ਦਾ ਸਦਰ ਹੈ ਅਤੇ ਇੱਥੇ ਲਕੜੀ ਅਤੇ ਜੁੱਤੀਆਂ ਦਾ ਕੰਮ ਬਹੁਤ ਹੁੰਦਾ ਹੈ। ਇਸ ਜ਼ਿਲੇ ਵਿੱਚ ਚਿੰਤਪੁਰਣੀ ਦਾ ਕਸਬਾ ਸ਼ਿਵਾਲਕ ਪਹਾੜ ਦੀ ਕੰਢੀ ਵਿੱਚ ਹੈ। ਇੱਥੇ ਸੌਣ ਦੇ ਮਹੀਨੇ ਬੜਾ ਭਾਰਾ ਮੇਲਾ ਲਗਦਾ ਹੈ। ਦੂਰੋਂ ਦੂਰੋਂ ਹਿੰਦੂ ਜਾਤ੍ਰੀ ਆਉਂਦੇ ਹਨ। ਕਾਂਗੜੇ ਦੇ ਜ਼ਿਲੇ ਵਿੱਚ। (੧) ਕਾਂਗੜਾ ਖਾਸ। ( ੨ ) ਕੁੱਲੂ ਤੇ ਸਰਾਜ ਅਤੇ। ( ੩ ) ਸਪਿੱਟੀ ਤੇ ਲਾਹੁਲ ਤਿੰਨ ਅੱਡ ਅੱਡ ਇਲਾਕੇ ਹਨ। ਕਾਂਗੜੇ ਵਿੱਚ ਜੁਆਲਾਮੁਖੀ ਪਹਾੜ ਹੈ, ਜਿਸ ਵਿੱਚ ਭੁਚਾਲ ਆਉਂਦੇ ਨੇ। ਸਨ ੧੯੦੫ ਈ: ਵਿੱਚ ਇੱਥੇ ਇੱਕ ਅਜੇਹਾ ਜ਼ੋਰ ਦਾ ਭੁਚਾਲ ਆਇਆ ਸੀ, ਜਿਸ ਨਾਲ ਇਹ ਸਾਰਾ ਇਲਾਕਾ ਉੱਜੜ ਗਿਆ ਸੀ। ਧਰਮਸਾਲਾ ਜ਼ਿਲੇ ਦਾ ਸਦਰ ਹੈ ਅਤੇ ਨਰੋਇਆ ਥਾਂ ਹੈ। ਇੱਥੇ ਛਾਉਣੀ ਬੀ ਹੈ। ਜੁਆਲਾਮੁਖੀ ਤੇ ਕਾਂਗੜਾ ਹਿੰਦੂਆਂ ਦੇ ਤੀਰਥ ਹਨ। ਕੁੱਲੂ ਦੇ

ਮੇਵੇ ਤੇ ਕੰਬਲ ਮਸ਼ਹੂਰ ਹਨ। ਸਪਿੱਟੀ ਤੇ ਲਾਹੂਲ ਪਹਾੜੀ ਇਲਾਕੇ ਹਨ। ਛੇ ਮਹੀਨੇ ਬਰਫ਼ ਪੈਂਦੀ ਹੈ। ਸਪਿੱਟੀ ਦੇ ਟੱਟੂ ਤੇ ਸਰਾ ਗਾਈਆਂ ਮਸ਼ਹੂਰ ਹਨ। ਲੋਕ ਬੁੱਧ ਮਤ ਦੇ ਹਨ। ਇਸ ਹਿੱਸੇ ਦੀ ਪੈਦਾਵਾਰੀ ਜੌਂ ਤੇ ਦਿਆਰ ਦੀ ਲਕੜੀ ਹੈ।

## ( ੨ ) ਦੁਆਬਾ ਬਾਰੀ

**ਮਾਝੇ ਤੇ ਗੰਜੀ ਬਾਰ ਦਾ ਹਾਲ**—ਦੁਆਬਾ ਬਾਰੀ ਦਰਿਆ ਬਿਆਸ ਤੇ ਰਾਵੀ ਦੇ ਵਿਚਕਾਰ ਹੈ ਅਤੇ ਸਾਰਿਆਂ ਦੁਆਬਿਆਂ ਤੋਂ ਵੱਡਾ ਹੈ। ਇਸ ਵਿੱਚ ਕਾਂਗੜਾ ਤੇ ਗੁਰਦਾਸ ਪੁਰ, ਅਮ੍ਰਿਤਸਰ ਤੇ ਲਹੌਰ ਦੇ ਜ਼ਿਲਿਆਂ ਦਾ ਢੇਰ ਸਾਰਾ ਹਿੱਸਾ ਹੈ ਅਤੇ ਮਿੰਟਗੁਮਰੀ ਤੇ ਮੁਲਤਾਣ ਦੇ ਜ਼ਿਲੇ ਦੱਖਣ ਵਿੱਚ ਹੈਨ। ਉੱਤਰ ਦਾ ਇਲਾਕਾ ਮੱਝਾ ਤੇ ਦੱਖਣ ਦਾ ਗੰਜੀ ਬਾਰ ਅਖਵਾਉਂਦਾ ਹੈ।

**ਪੈਦਾਵਾਰ**—ਗੁਰਦਾਸਪੁਰ ਦਾ ਜ਼ਿਲਾ ਪਹਾੜ ਦੀ ਕੰਢੀ ਵਿੱਚ ਹੈ। ਇੱਥੇ ਬਰਖਾ ਬਹੁਤ ਹੁੰਦੀ ਹੈ। ਮੱਝੇ ਦੇ ਅਲਾਕੇ ਨੂੰ ਨਹਿਰ ਅਪਰ ਬਾਰੀ ਦੁਆਬ ਸਿੰਜਦੀ ਹੈ। ਇਸ ਕਰਕੇ ਪੈਦਾਵਾਰ ਚੋਖੀ ਹੁੰਦੀ ਹੈ। ਪਹਾੜ ਦੇ ਲਾਗੇ ਲਾਗੇ ਚਾਉਲ, ਮਕਈ ਹੁੰਦੀ ਹੈ ਤੇ ਜੰਗਲ ਹਨ ਅਤੇ ਦੇਸ ਵਿੱਚ ਕਣਕ, ਗੰਨਾ, ਕਪਾਹ ਤੇ ਤੇਲ ਕੱਢਣ ਦੇ ਬੀਆਂ ਦੀਆਂ ਫ਼ਸਲਾਂ ਬਹੁਤ ਹੁੰਦੀਆਂ ਹਨ। ਇਸ ਇਲਾਕੇ ਦੇ ਸਿਖ ਜੱਟ ਬੜੇ

ਬਹਾਦਰ ਹਨ। ਸਰਕਾਰ ਇਨ੍ਹਾਂ ਨੂੰ ਬੜੀ ਖੁਸ਼ੀ ਨਾਲ ਫ਼ੌਜ ਵਿੱਚ ਭਰਤੀ ਕਰਦੀ ਹੈ।

**ਸ਼ਹਿਰ**—ਜ਼ਿਲਾ ਗੁਰਦਾਸਪੁਰ ਵਿੱਚ ਪਠਾਣਕੋਟੋਂ ਦਲਹੌਜ਼ੀ ਨੂੰ ਪੱਕੀ ਸੜਕ ਜਾਂਦੀ ਹੈ, ਜੋ ਨਰੋਇਆ ਥਾਂ ਹੈ। ਇੱਥੋਂ ਕਾਂਗੜੇ ਨੂੰ ਇੱਕ ਰੇਲ ਗਈ ਹੈ। ਬਟਾਲਾ ਪੁਰਾਣਾ ਸ਼ਹਿਰ ਹੈ ਤੇ ਪਹਿਲੇ ਜ਼ਿਲੇ ਦਾ ਸਦਰ ਸੀ। ਬੁਪਾਰ ਦੀ ਮੰਡੀ ਹੈ। ਇੱਥੋਂ ਦੀ ਸੂਸੀ, ਦਰਿਆਈ, ਗੁਲਬਦਨ ਤੇ ਰੇਸ਼ਮੀ ਨਾਲੇ, ਲੋਹੇ ਦੇ ਵੇਲਣੇ ਤੇ ਹਾਂਡੀਆਂ ਬਹੁਤ ਮਸ਼ਹੂਰ ਹਨ। ਅੰਮ੍ਰਿਤਸਰ ਸਿੱਖਾਂ ਦਾ ਤੀਰਥ ਹੈ ਜੋ ਚੌਥੇ ਗੁਰੂ ਗੁਰੂ ਰਾਮਦਾਸ ਜੀ ਨੇ ਬਸਾਇਆ ਸੀ ਅਤੇ ਸ੍ਰੀ ਦਰਬਾਰ ਸਾਹਿਬ ਗੁਰੂ ਅਰਜਨ ਸਾਹਿਬ ਨੇ ਬਣਵਾਇਆ ਸੀ। ਇਸ ਕਰਕੇ ਇਸ ਨੂੰ ਗੁਰੂ ਕੀ ਨਗਰੀ ਆਖਦੇ ਹਨ। ਦਰਬਾਰ ਸਾਹਿਬ ਇੱਕ ਸੁਨਹਿਰੀ ਮੰਦਰ ਹੈ ਜੋ ਇਕ ਤਲਾ ਦੇ ਵਿਚਕਾਰ ਹੈ। ਇਸ ਦੇ ਚੁਫੇਰੇ ਸੰਗ ਮਰਮਰ ਦਾ ਫ਼ਰਸ਼ ਬੱਝਾ ਹੋਇਆ ਹੈ। ਇਸ ਦੀ ਨੀਂਹ ਗੁਰੂ ਰਾਮਦਾਸ ਜੀ ਨੇ ਅਕਬਰ ਪਾਤਸ਼ਾਹ ਦੇ ਵੇਲੇ ਰੱਖੀ ਸੀ। ਦਰਬਾਰ ਸਾਹਿਬ ਵਿੱਚ ਹਰ ਵੇਲੇ ਗ੍ਰੰਥ ਸਾਹਿਬ ਖੁੱਲ੍ਹਾ ਰਹਿੰਦਾ ਹੈ। ਸਵੇਰੇ ਤੇ ਸੰਧਿਆ ਵੇਲੇ ਇੱਥੇ ਬੜੀ ਰੌਨਕ ਹੁੰਦੀ ਹੈ। ਦਿਵਾਲੀ ਤੇ ਵਸਾਖੀ ਨੂੰ ਦੂਰੋਂ ਦੂਰੋਂ ਲੋਕ ਇੱਥੇ ਆਉਂਦੇ ਹਨ। ਤਰਕਾਲਾਂ ਵੇਲੇ ਜਦ ਦੀਵਿਆਂ ਦੀ ਛਾਇਆ ਅੰਮ੍ਰਿਤ (ਜਲ) ਵਿੱਚ ਪੈਂਦੀ ਹੈ, ਤਾਂ ਉਸ ਵੇਲੇ ਅਜੀਬ ਨਜ਼ਾਰਾ ਹੁੰਦਾ ਹੈ। ਖਾਸ ਸ਼ਹਿਰ ਬੁਪਾਰ ਦਾ ਘਰ ਹੈ। ਦੱਸੋ ਇੱਥੋਂ ਕੇਹੜੀ ਕੇਹੜੀ ਸ਼ੈ ਬਾਹਰ ਜਾਂਦੀ ਹੈ?



ਦਰਬਾਰ ਸਾਹਿਬ ਅੰਮ੍ਰਿਤਸਰ।

ਅਤੇ ਕਾਰੀਗਰੀ ਤੇ ਹੁਨਰ ਦਾ ਕੀ ਕੀ ਕੰਮ ਹੁੰਦਾ ਹੈ ?

**ਲਹੌਰ**-ਸੂਬੇ ਦੀ ਰਾਜਧਾਨੀ ਹੈ ਅਤੇ ਸੂਬੇ ਦਾ ਸਭ ਤੋਂ, ਵੱਡਾ ਹਾਕਮ ਅਰਥਾਤ ਗਵਰਨਰ ( ਲਾਟ ਸਾਹਬ ) ਇੱਥੇ ਰਹਿੰਦਾ ਹੈ। ਇਸ ਦੀ ਵੱਸੋਂ ੪ ਲੱਖ ੨੯ ਹਜ਼ਾਰ ਹੈ। ਦਰਿਆ ਰਾਵੀ ਸ਼ਹਿਰੋਂ ਲਹਿੰਦੇ ਵੱਲ ਦੋ ਮੀਲ ਹੈ । ਸ਼ਹਿਰ ਦੇ ਅੰਦਰ ਤੇ ਬਾਹਰ ਕਈ ਸ਼ਾਨਦਾਰ ਇਮਾਰਤਾਂ ਹਨ, ਜੋ ਪੁਰਾਣੇ ਬਾਦਸ਼ਾਹਾਂ ਦੀਆਂ ਯਾਦਗਾਰਾਂ ਹਨ। ਇਨ੍ਹਾਂ ਵਿੱਚੋਂ ਸ਼ਾਲਾਬਾਗ, ਬਾਦਸ਼ਾਹੀ ਮਸੀਤ, ਰਣਜੀਤ ਸਿੰਘ ਦੀ ਸਮਾਧ ਕਿਲਾ, ਸ਼ੀਸ਼ ਮਹਲ, ਸੁਨਹਿਰੀ ਮਸੀਤ ਵਜ਼ੀਰ ਖ਼ਾਂ ਦੀ ਮਸੀਤ ਤੇ ਅਨਾਰਕਲੀ ਦਾ ਮਕਬਰਾ ਬਹੁਤ ਮਸ਼ਹੂਰ ਹਨ। ਸਾਰਿਆਂ ਬਜ਼ਾਰਾਂ ਤੋਂ ਵੱਧ ਅਨਾਰਕਲੀ ਵਿੱਚ ਰੌਣਕ ਰਹਿੰਦੀ ਹੈ। ਠੰਢੀ ਸੜਕ ਵੇਖਣ ਵਾਲੀ ਹੈ। ਇਸ ਦੇ ਦੋਹੀਂ ਪਾਸੀਂ ਅੰਗ੍ਰੇਜ਼ਾਂ ਤੇ ਵਡੇ ਵਡੇ ਅਮੀਰਾਂ ਦੀਆਂ ਦੁਕਾਨਾਂ ਹਨ । ਸੜਕ ਉੱਤੇ ਹਰ ਵੇਲੇ ਬੱਘੀ ਮੋਟਰ ਤੇ ਟਾਂਗੇ ਚਲਦੇ ਰਹਿੰਦੇ ਨੇ। ਇੱਸੇ ਸੜਕ ਉੱਤੇ ਚਿੜੀਘਰ ਤੇ ਅਜੈਬਘਰ ਹਨ । ਚਿੜੀ ਘਰ ਵਿੱਚ ਹਰ ਤਰਾਂ ਦੇ ਜਾਨਵਰ ਰੱਖੇ ਹੋਏ ਹਨ। ਹਜ਼ਾਰਾਂ ਸੈਲਾਨੀ ਇਨ੍ਹਾਂ ਨੂੰ ਵੇਖਕੇ ਜੀ ਪਰਚਾਉਂਦੇ ਹਨ। ਅਜੈਬ ਘਰ ਦੀ ਇਮਾਰਤ ਪੰਜਾਬ ਦੇ ਹੱਥ ਦੇ ਕੰਮਾਂ ਅਤੇ ਕਾਰੀਗਰੀਆਂ ਤੇ ਹੁਨਰਾਂ ਦੇ ਨਮੂਨਿਆਂ ਨਾਲ ਸਜੀ ਹੋਈ ਹੈ। ਇਸ ਦੇ ਸਾਮ੍ਹਣੇ ਯੂਨੀਵਰਸਟੀ ਦੀ ਇਮਾਰਤ ਹੈ। ਨੇੜੇ ਹੀ ਭੰਗੀਆਂ ਦੀ ਤੋਪ ਰੱਖੀ ਹੈ ਅਤੇ ਟੌਣ ਹਾਲ ( ਕਮੇਟੀ ਘਰ ) ਦੀ ਇਮਾਰਤ ਵੀ ਹੈ।

ਸ਼ਹਿਰ ਵਿੱਚ ਪੜ੍ਹਾਈ ਦਾ ਬਹੁਤ ਹੱਛਾ ਬੰਦੋਬਸਤ ਹੈ। ਮਿਉਨੀਸਿਪਲ ਕਮੇਟੀ ਵੱਲੋਂ ਕਈ ਪ੍ਰਾਈਮਰੀ ਸਕੂਲ ਖੁੱਲ੍ਹੇ ਹੋਏ ਹਨ। ਉੱਚੀ ਸਿਖਿਆ ਵਾਸਤੇ ਸਰਕਾਰ ਤੇ ਲੋਕਾਂ ਵੱਲੋਂ ਕਈ ਸਕੂਲ ਤੇ ਕਾਲਜ ਹਨ, ਜਿਨ੍ਹਾਂ ਵਿੱਚ ਹਜ਼ਾਰਾਂ ਵਿਦਿਆਰਥੀ ਪੜ੍ਹਦੇ ਹਨ। ਅਨਾਰਕਲੀ ਬਜ਼ਾਰ ਦੇ ਨੇੜੇ ਹੀ ਬੜਾ ਭਾਰਾ ਹਸਪਤਾਲ ਹੈ, ਜਿਸ ਵਿੱਚ ਦੂਰੋਂ ਦੂਰੋਂ ਬਿਮਾਰ ਅਲਾਜ ਕਰਾਉਣ ਆਉਂਦੇ ਹਨ। ਹਲਕਾਏ ਕੁੱਤੇ ਦੇ ਵੱਢਣ ਦਾ ਇਲਾਜ ਪਹਿਲੇ ਕਸੌਲੀ ਵਿੱਚ ਹੀ ਹੁੰਦਾ ਸੀ, ਹੁਣ ਇੱਥੇ ਵੀ ਇੰਤਜ਼ਾਮ ਹੋ ਗਿਆ ਹੈ।

ਲਹੌਰੋਂ ਹਰ ਪਾਸੇ ਰੇਲਾਂ ਜਾਂਦੀਆਂ ਹਨ, ਇਹ ਬੜਾ ਭਾਰਾ ਜੰਕਸ਼ਨ ਹੈ। ਅਸਟੇਸ਼ਨ ਦੇ ਨਾਲ ਹੀ ਰੇਲ ਦਾ ਵਰਕ ਸ਼ੌਪ ( ਕਾਰਖਾਨਾ ) ਹੈ, ਜਿੱਥੇ ਗੱਡੀਆਂ ਬਣਦੀਆਂ ਹਨ: ਇਨ੍ਹਾਂ ਉੱਤੇ ਰੋਗਣ ਕੀਤਾ ਜਾਂਦਾ ਹੈ, ਹਜ਼ਾਰਾਂ ਮਜੂਰ ਇੱਥੇ ਕੰਮ ਕਰਦੇ ਹਨ। ਲਹੌਰ ਵਿੱਚ ਰੇਸ਼ਮੀ ਕਪੜੇ, ਦਰਿਆਈ, ਗੁਲਬਦਨ, ਗੋਟਾ ਕਨਾਰੀ ਤੇ ਦਰੀਆਂ ਬਹੁਤ ਵੰਗੀਆਂ ਬਣਦੀਆਂ ਹਨ ਅਤੇ ਆਟਾ ਪੀਹਣ ਦੀਆਂ ਕਈ ਚੱਕੀਆਂ ਹਨ, ਜੋ ਇੰਜਣ ਨਾਲ ਚਲਦੀਆਂ ਹਨ। ਦਰਿਆ ਰਾਵੀ ਤੋਂ ਪਾਰ ਜਹਾਂਗੀਰ ਬਾਦਸ਼ਾਹ ਦਾ ਸ਼ਾਣਦਾਰ ਮਕਬਰਾ ਸ਼ਦਰੇ ਦੇ ਪਾਸ ਹੈ। ਦੱਖਣੀ ਹਿੱਸਾ ਰੰਜੀ ਬਾਰ ਦਾ ਖੁਸ਼ਕ ਮਦਾਨ ਹੈ। ਇੱਥੇ ਮੀਂਹ ਦਾ ਬੜਾ ਤੋੜਾ ਹੈ। ਇਸ ਨੂੰ ਸਿੰਜਣ ਲਈ ਨਹਿਰ ਲੋਅਰ ਬਾਰੀ ਦੁਆਬ ਕੱਢੀ ਹੋਈ ਹੈ। ਇਸ ਨਹਿਰ ਕਰਕੇ ਇੱਥੇ ਨਵੀਂ ਵੱਸੋਂ ਪੈ ਗਈ ਹੈ ਤੇ ਕਪਾਹ, ਤੇਲ ਦੇ

ਬੀ ਤੇ ਕਣਕ ਬਾਹਲੀ ਉਗਦੀ ਹੈ। ਖ਼ੁਸ਼ਕ ਹਿੱਸੇ ਵਿੱਚ ਫ਼ਰਾਸ਼, ਕਰੀਰ ਤੇ ਵਣ ਦੇ ਰੁੱਖ ਹਨ। ਪਾਕ ਪਟਨ ਦੀ ਕਾਰੀਗਰੀ ਤੇ ਹੁਨਰ ਇਨ੍ਹਾਂ ਰੁੱਖਾਂ ਦੇ ਹੀ ਆਸਰੇ ਹੈ। ਇੱਸੇ ਕਸਬੇ ਵਿੱਚ ਬਾਵਾ ਫ਼ਰੀਦ ਦੀ ਖ਼ਾਨਗਾਹ ਹੈ ਤੇ ਮੁਹੱਰਮ ਦੇ ਦਿਨਾਂ ਵਿੱਚ ਇੱਥੇ ਹਜ਼ਾਰਾਂ ਸੂਫ਼ੀ ਤੇ ਫ਼ਕੀਰ ਕੱਠੇ ਹੋ ਜਾਂਦੇ ਹਨ। ਮਿੰਟ-ਗੁਮਰੀ ਤੇ ਮੁਲਤਾਣ ਦੋ ਵੱਡੇ ਸ਼ਹਿਰ ਹਨ। ਦੱਸੋ ਇਹ ਦੋਵੇਂ ਸ਼ਹਿਰ ਕਿਉਂ ਮਸ਼ਹੂਰ ਹਨ ਅਤੇ ਇਨ੍ਹਾਂ ਤੋਂ ਕੇੜ੍ਹੀ ਕੇੜ੍ਹੀ ਸ਼ੈ ਬਾਹਰ ਜਾਂਦੀ ਹੈ ?

## ( ੩ ) ਦੁਆਬਾ ਰਚਨਾ

**ਸਾਂਦਲ ਬਾਰ ਦਾ ਹਾਲ**—ਇਹ ਦੁਆਬਾ ਦਰਿਆ ਰਾਵੀ ਤੇ ਚਨਾਬ ਦੇ ਵਿਚਕਾਰ ਫੈਲਿਆ ਹੋਇਆ ਹੈ। ਇਸ ਵਿੱਚ ਸਿਆਲਕੋਟ, ਗੁਜਰਾਂਵਾਲਾ, ਸ਼ੇਖ਼ੂਪੁਰਾ, ਲਾਇਲਪੁਰ ਦੇ ਸਾਰੇ ਦੇ ਸਾਰੇ ਜ਼ਿਲੇ ਅਤੇ ਮਿੰਟਗੁਮਰੀ, ਮੁਲਤਾਣ ਤੇ ਝੰਗ ਦੇ ਕੁਝ ਹਿੱਸੇ ਹੈਨ। ਸਿਆਲਕੋਟ ਦਾ ਜ਼ਿਲਾ ਪਹਾੜ ਦੀ ਕੰਢੀ ਵਿੱਚ ਹੈ; ਇਸ ਕਰਕੇ ਮੀਂਹ ਬਹੁਤ ਪੈਂਦਾ ਹੈ। ਕਈ ਪਹਾੜੀ ਨਦੀ ਨਾਲੇ, ਜਿਨ੍ਹਾਂ ਵਿੱਚੋਂ ਡੇਕ ਤੇ ਐਕ ਮਸ਼ਹੂਰ ਹਨ ਪਹਾੜ ਤੋਂ ਨਿਕਲਕੇ ਇੱਥੇ ਵਗਦੇ ਹਨ। ਅੱਜ ਕੱਲ੍ਹ ਦਰਿਆ ਚਨਾਬ ਦੀ ਨਹਿਰ ਇਸ ਨੂੰ ਸਿੰਜਦੀ ਹੈ ਤੇ ਮਕਈ, ਚੌਲ, ਕਮਾਦ ਤੇ ਕਣਕ ਬੀਜੀ ਜਾਂਦੀ ਹੈ। ਦੱਖਣ ਵਿੱਚ ਸਾਂਦਲ ਬਾਰ ਦਾ ਖ਼ੁਸ਼ਕ ਇਲਾਕਾ ਸੀ। ਇੱਥੇ ਜੰਡ, ਵਣ, ਕਰੀਰ ਦੇ ਰੁੱਖ ਤੇ ਲੰਮਾ ਲੰਮਾ ਘਾਹ

ਉਗਦਾ ਹੁੰਦਾ ਸੀ। ਇੱਥੋਂ ਦੇ ਜਾਂਗਲੀ ਵਸਨੀਕ ਡੰਗਰ ਬਹੁਤ ਪਾਲਦੇ ਸਨ ਅਤੇ ਦੁੱਧ ਘੇਉ ਤੇ ਗੁਜ਼ਾਰਾ ਕਰਦੇ ਸਨ। ਸਰਕਾਰ ਨੇ ਇਸ ਇਲਾਕੇ ਨੂੰ ਦਰਿਆ ਚਨਾਬ ਦੀ ਨਹਿਰ ਲੋਅਰ ਚਨਾਬ ਨਾਲ ਸਿੰਜਿਆ ਅਤੇ ਮਾਮੂਲੀ ਇਵਜ਼ਾਨਾ ਲੈਕੇ ਜ਼ਮੀਨ ਪੰਜਾਬ ਦੇ ਜ਼ਿਮੀਂਦਾਰਾਂ ਨੂੰ ਵੰਡ ਦਿੱਤੀ। ਇਸ ਦਾ ਫਲ ਇਹ ਹੋਇਆ ਕਿ ਥੋੜੇ ਹੀ ਚਿਰ ਵਿੱਚ ਲਾਇਲਪੁਰ, ਗੁਜਰਾਂਵਾਲੇ ਤੇ ਝੰਗ ਦੀਆਂ ਬਸਤੀਆਂ ਅਬਾਦ ਹੋ ਗਈਆਂ ਤੇ ਇਹ ਵਿਰਾਣ ਇਲਾਕਾ ਸੰਘਣਾ ਵੱਸ ਪਿਆ ਇਸ ਇਲਾਕੇ ਵਿੱਚ ਕਣਕ, ਕਪਾਹ ਤੇ ਤੇਲ ਦੇ ਬੀਆਂ ਦੀ ਬੜੀ ਫ਼ਸਲ ਹੁੰਦੀ ਹੈ ਅਤੇ ਲਾਇਲਪੁਰ, ਗੋਜਰੇ ਟੋਬਾ ਟੇਕ ਸਿੰਘ, ਚੱਕ ਝੁਮਰਾ ਦੀਆਂ ਤਜਾਰਤੀ ਮੰਡੀਆਂ ਮਸ਼ਹੂਰ ਹੈਨ। ਇੱਥੋਂ ਹਜ਼ਾਰਾਂ ਮਣ ਅਨਾਜ ਵਲੈਤ ਜਾਂਦਾ ਹੈ। ਦੱਸੋ ਇਹ ਮਾਲ ਕਿਸ ਲੈਣ ਦੀ ਰੇਲ ਵਿੱਚ ਬਾਹਰ ਜਾਂਦਾ ਹੈ ? ਇਨ੍ਹਾਂ ਨਹਿਰਾਂ ਦੀ ਬਰਕਤ ਨਾਲ ਜ਼ਿਮੀਂਦਾਰ ਨਿਹਾਲ ਹੋ ਗਏ ਹਨ।

**ਸ਼ਹਿਰ**–ਉੱਤਰੀ ਹਿੱਸੇ ਵਿੱਚ ਸਿਆਲਕੋਟ ਬੜਾ ਮਸ਼ਹੂਰ ਸ਼ਹਿਰ ਹੈ। ਇਸ ਦੇ ਨੇੜੇ ਹੀ ਸਰਕਾਰੀ ਛਾਉਣੀ ਹੈ ਤੇ ਪੂਰਣ ਭਗਤ ਦਾ ਖੂਹ ਹੈ। ਦੱਸੋ ਸਿਆਲਕੋਟ ਕਿਉਂ ਮਸ਼ਹੂਰ ਹੈ ? ਸ਼ੇਖ਼ੂਪੁਰਾ ਲਾਇਲਪੁਰ ਵਾਙੂੰ ਥੋੜੇ ਹੀ ਚਿਰ ਤੋਂ ਨਵਾਂ ਜ਼ਿਲਾ ਬਣਾਇਆ ਗਿਆ ਹੈ। ਇਸ ਵਿੱਚ ਗੁਜਰਾਂਵਾਲੇ, ਸਿਆਲਕੋਟ ਤੇ ਲਹੌਰ ਦੇ ਕੁਝ ਹਿੱਸੇ ਆ ਗਏ ਹਨ। ਨਹਿਰ ਅਪਰ ਚਨਾਬ ਇਸ ਨੂੰ ਸਿੰਜਦੀ ਹੈ।

ਨਨਕਾਣਾ ਸਾਹਿਬ ਇਸ ਜ਼ਿਲੇ ਦੀ ਤਸੀਲ ਦਾ ਸਦਰ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਨੇ ਅਵਤਾਰ ਲਿਆ ਸੀ। ਵਰ੍ਹੇ ਦੇ ਵਰ੍ਹੇ ਉਨ੍ਹਾਂ ਦੇ ਜਨਮ ਦਿਨ ਮੇਲਾ ਲਗਦਾ ਹੈ। ਇਹ ਥਾਂ ਰੇਲ ਦੀ ਉਸ ਲੈਣ ਉੱਤੇ ਹੈ ਜੋ ਚੀਚੋਕੀ ਮੱਲੀਆਂ ਤੋਂ ਜੜਾਂਵਾਲੇ ਨੂੰ ਜਾਂਦੀ ਹੈ। ਦੱਖਣੀ ਹਿੱਸੇ ਵਿੱਚ ਲਾਇਲਪੁਰ ਤੇ ਝੰਗ ਮਸ਼ਹੂਰ ਸ਼ਹਿਰ ਹਨ। ਦੋਵੇਂ ਜ਼ਿਲਿਆਂ ਦੇ ਸਦਰ ਹਨ।

**ਲਾਇਲਪੁਰ**--ਬੁਪਾਰ ਦੀ ਮੰਡੀ ਹੈ। ਇੱਥੇ ਅੱਠ ਬਜ਼ਾਰ ਹਨ; ਸ਼ਹਿਰ ਦੇ ਵਿਚਕਾਰ ਘੰਟਾਘਰ ਹੈ ਜੋ ਇੱਕ ਉੱਚੀ ਇਮਾਰਤ ਹੈ। ਇਸ ਦੇ ਇਰਦ ਗਿਰਦ ਗੋਲ ਬਜ਼ਾਰ ਹੈ। ਸ਼ਹਿਰ ਦੇ ਬਾਹਰ ਕਈ ਕਾਰਖ਼ਾਨੇ ਹਨ। ਦੱਸੋ ਇੱਥੇ ਕੇਹੜਾ ਖਾਸ ਕਾਲਜ ਹੈ ? ਝੰਗ ਪੁਰਾਨਾ ਸ਼ਹਿਰ ਹੈ। ਇੱਥੇ ਹੀਰ ਜੰਮੀ ਸੀ, ਜਿਸ ਦੇ ਗੀਤ ਪਿੰਡ ਪਿੰਡ ਵਿੱਚ ਗਾਵੇਂ ਜਾਂਦੇ ਹਨ। ਇੱਥੇ ਦੀਆਂ ਮਧਾਣੀਆਂ, ਕਚਾਵੇ ਤੇ ਲੁੰਗੀਆਂ ਅਤੇ ਮਘਿਆਨੇ ਦੇ ਰੱਸੇ, ਢੋਲ ਤੇ ਡੱਫਾਂ ਮਸ਼ਹੂਰ ਹਨ।

## ( ੪ ) ਦੁਆਬਾ ਚਜ ਯਾ ਚੰਬਾ

**ਕਰਾਨਾ ਬਾਰ ਦਾ ਹਾਲ**—ਦੁਆਬਾ ਚਜ ਯਾ ਚੰਬਾ ਦਰਿਆ ਚਨਾਬ ਤੇ ਜੇਹਲਮ ਦੇ ਵਿਚਕਾਰ ਹੈ। ਇਸ ਵਿੱਚ ਗੁਜਰਾਤ ਤੇ ਸ਼ਾਹਪੁਰ ਦੇ ਸਾਰੇ ਦੇ ਸਾਰੇ ਜਿਲੇ ਅਤੇ ਝੰਗ ਦਾ

ਥੋੜਾ ਜਿਹਾ ਹਿੱਸਾ ਹੈ। ਜਿਲਾ ਗੁਜਰਾਤ ਦਾ ਕੁਝ ਹਿੱਸਾ ਪੱਬੀ ਪਹਾੜੀਆਂ ਦੀ ਕੰਢੀ ਵਿੱਚ ਹੈ। ਇਨ੍ਹਾਂ ਪਹਾੜੀਆਂ ਤੋਂ ਕਈ ਨਦੀ ਨਾਲੇ ਨਿਕਲਦੇ ਹਨ ਤੇ ਇਸ ਜਿਲੇ ਵਿੱਚ ਵਗਦੇ ਹਨ। ਗੁੱਜਰ ਇੱਥੇ ਬਹੁਤੇ ਵਸਦੇ ਹਨ । ਲੋਕ ਖੂਹਾਂ ਨਾਲ ਪੈਲੀਆਂ ਨੂੰ ਪਾਣੀ ਦਿੰਦੇ ਹਨ। ਸਰਕਾਰ ਅੰਗ੍ਰੇਜ਼ੀ ਨੇ ਨਹਿਰ ਅਪਰ ਜੇਹਲਮ ਮੰਗਲਾ ਨਾਮੇ ਇੱਕ ਥਾਂ ਤੋਂ ਕੱਢਕੇ ਪਿੰਡੀ ਬਹਾਉੱਦੀਨ ਦੀ ਬਾਰ ਨੂੰ ਵਸਾਇਆ ਹੈ। ਇਸ ਇਲਾਕੇ ਵਿੱਚ ਘੇਉ ਦਾ ਬੁਪਾਰ ਬਹੁਤ ਹੁੰਦਾ ਹੈ। ਗੁਜਰਾਤ ਖ਼ਾਸ ਵਿੱਚ ਕਸ਼ਮੀਰ ਦੇ ਇਲਾਕੇ ਤੋਂ ਉੱਨ ਚੋਖੀ ਆ ਜਾਂਦੀ ਹੈ, ਇਸ ਕਰਕੇ ਜਲਾਲਪੁਰ ਜੱਟਾਂ ਵਿੱਚ ਸ਼ਾਲਬਾਫ਼ੀ ਦਾ ਕੰਮ ਬਹੁਤ ਹੁੰਦਾ ਹੈ । ਦੱਸੋ ਗੁਜਰਾਤ ਕਿਉਂ ਮਸ਼ਹੂਰ ਹੈ ? ਇੱਥੇ ਸ਼ਾਹ ਦੌਲੇ ਦੀ ਕਬਰ ਹੈ, ਜਿਸ ਦੇ ਚੂਹੇ ( ਨਿਕੇ ਨਿਕੇ ਸਿਰਾਂ ਵਾਲੇ ਆਦਮੀ ) ਸਾਰੇ ਪੰਜਾਬ ਵਿੱਚ ਮਸ਼ਹੂਰ ਹਨ।

ਗੁਜਰਾਤ ਦੇ ਦੱਖਣ ਵਿੱਚ ਕਰਾਨਾ ਬਾਰ ਦਾ ਖੁਸ਼ਕ ਅਲਾਕਾ ਸੀ, ਜਿੱਥੇ ਮੀਂਹ ਦੇ ਤੋੜੇ ਕਰਕੇ ਘਾਹ ਤੇ ਝਾੜੀਆਂ ਛੁੱਟ ਕੁਝ ਨਹੀਂ ਹੁੰਦਾ ਸੀ। ਲੋਕ ਡੰਗਰ ਪਾਲਕੇ ਗੁਜ਼ਾਰਾ ਕਰਦੇ ਸਨ। ਸਰਕਾਰ ਨੇ ਇਸ ਨੂੰ ਵਸਾਉਣ ਲਈ ਇੱਕ ਥਾਂ ਮੋਂਗ ਤੋਂ ਨਹਿਰ ਲੋਅਰ ਜੇਹਲਮ ਕੱਢੀ ਤੇ ਸਰਗੋਧੇ ਦੀ ਬਸਤੀ ਵਸਾਈ। ਇਹ ਸ਼ਹਿਰ ਜ਼ਿਲਾ ਸ਼ਾਹਪੁਰ ਦਾ ਸਦਰ ਹੈ ਤੇ ਘੋੜਿਆਂ ਦੀ ਨਸਲ ਦੇ ਵੱਧੇ ਵਾਸਤੇ ਇੱਥੇ ਘੁੜਸਾਲਾ ਬਣੀ ਹੋਈ ਹੈ । ਦੱਸੋ ਇਸ ਇਲਾਕੇ ਵਿੱਚ ਕੇਹੜੀਆਂ ਕੇਹੜੀਆਂ ਨਵੀਆਂ ਤਜਾਰਤੀ ਮੰਡੀਆਂ ਹਨ ? ਅਤੇ ਉਨ੍ਹਾਂ

ਤੋਂ ਕੇੜ੍ਹੀਆਂ ਕੇੜ੍ਹੀਆਂ ਚੀਜ਼ਾਂ ਬਾਹਰ ਜਾਂਦੀਆਂ ਹਨ ? ਜ਼ਿਲਾ ਸ਼ਾਹਪੁਰ ਵਿੱਚ ਟਿਵਾਣਾ ਕੌਮ ਦੇ ਲੋਕ ਵਸਦੇ ਹਨ। ਇਨ੍ਹਾਂ ਨੂੰ ਸਵਾਰੀ ਦਾ ਬੜਾ ਸ਼ੌਂਕ ਹੈ ਤੇ ਇਹ ਫ਼ੌਜ ਵਿੱਚ ਭਰਤੀ ਹੁੰਦੇ ਹਨ। ਜਿਮੀਦਾਰਾਂ ਨੇ ਧਰਤੀ ਸਿੰਜਣ ਲਈ ਦਰਿਆਵਾਂ ਦੇ ਕੰਢਿਆਂ ਤੋਂ ਬਰਸਾਤੀ ਨਹਿਰਾਂ ਖੱਟੀਆਂ ਹੋਈਆਂ ਹਨ। ਨੂਰਪੁਰ, ਸਾਹੀਵਾਲ, ਭੇਰਾ ਮਸ਼ਹੂਰ ਕਸਬੇ ਹਨ। ਦੱਸੋ ਇੱਥੇ ਕੇਹੜੇ ਕਾਰੀਗਰੀ ਤੇ ਹੁਨਰ ਦੇ ਕੰਮ ਹੁੰਦੇ ਹਨ ?

## ( ੫ ) ਦੁਆਬਾ ਸਿੰਧ ਸਾਗਰ

**ਪੋਠੋਹਾਰ ਤੇ ਥਲ**—ਇਸ ਦੁਆਬੇ ਵਿੱਚ ਅਟਕ, ਰਾਵਲਪਿੰਡੀ, ਜੇਹਲਮ, ਮੁਜੱਫ਼ਰਗੜ੍ਹ ਤੇ ਮੀਆਂ ਵਾਲੀ ਦੇ ਸਾਰੇ ਦੇ ਸਾਰੇ ਜ਼ਿਲੇ ਤੇ ਸ਼ਾਹਪੁਰ ਦੀ ਇੱਕ ਤਸੀਲ ਖ਼ੁਸ਼ਾਬ ਹੈ। ਦੁਆਬੇ ਦੇ ਉੱਤਰ ਵਿੱਚ ਪੋਠੋਹਾਰ ਦਾ ਇਲਾਕਾ ਹੈ ਅਤੇ ਧੰਨੀ ਦੀਆਂ ਗਊਆਂ ਬਲਦਾਂ ਲਈ ਮਸ਼ਹੂਰ ਹੈ। ਇੱਥੇ ਬਾਜਰਾ ਤੇ ਛੋਲੇ ਹੁੰਦੇ ਹਨ। ਇਸ ਹਿੱਸੇ ਵਿੱਚ ਲੂਣ ਦਾ ਪਹਾੜ ਫੈਲਿਆ ਹੋਇਆ ਹੈ। ਦੱਸੋ ਇੱਥੋਂ ਕੇਹੜੀ ਕੇਹੜੀ ਚੀਜ ਬਾਹਰ ਕੱਢੀ ਜਾਂਦੀ ਹੈ ?

ਪੋਠੋਹਾਰ ਦੇ ਦੱਖਣ ਵਿੱਚ ਸੁੱਕਾ ਰੇਤੜ ਹੈ, ਜਿੱਥੇ ਮੀਂਹ ਬਹੁਤ ਘੱਟ ਪੈਂਦਾ ਹੈ ਅਤੇ ਪੈਦਾਵਾਰੀ ਵੀ ਬਹੁਤੀ ਨਹੀਂ ਹੁੰਦੀ। ਨਿਰੇ ਦਰਿਆਵਾਂ ਦੇ ਕੰਢਿਆਂ ਤੇ ਵਾਹੀ ਕੀਤੀ ਜਾਂਦੀ ਹੈ। ਵੱਸੋਂ ਵਿਰਲੀ ਹੈ; ਬਲੋਚ ਕੌਮ ਦੇ ਲੋਕ ਬਾਹਲੇ ਵਸਦੇ

ਹਨ ਅਤੇ ਉਹ ਭੇਡਾਂ ਬਕਰੀਆਂ ਪਾਲਕੇ ਝੱਟ ਟਪਾਉਂਦੇ ਹਨ। ਇਨ੍ਹਾਂ ਦੀ ਉੱਨ ਦੇ ਕੰਬਲ ਬਣਦੇ ਹਨ। ਇਨ੍ਹਾਂ ਦਾ ਘਰ ਘਾਟ ਕੋਈ ਨਹੀਂ, ਟਪਰੀਆਂ ਵਿੱਚ ਰਹਿੰਦੇ ਹਨ। ਜ਼ਿਲਾ ਮੁਜ਼ੱਫਰਗੜ੍ਹ ਵਿੱਚ ਦਰਿਆਵਾਂ ਦੇ ਕੰਢੇ ਅੰਬਾਂ ਤੇ ਖਜੂਰਾਂ ਦੇ ਬੂਟੇ ਆਮ ਹਨ। ਦੱਸੋ ਇਸ ਜ਼ਿਲੇ ਵਿੱਚ ਕੀ ਕੀ ਚੀਜ਼ ਪੈਦਾ ਹੁੰਦੀ ਹੈ ? ਜ਼ਿਲਾ ਮੀਆਂਵਾਲੀ ਵਿੱਚ ਕਾਲਾ ਬਾਗ਼ ਮਸ਼ਹੂਰ ਕਸਬਾ ਹੈ। ਦੱਸੋ ਇੱਥੇ ਕੇੜ੍ਹੀਆਂ ਚੀਜ਼ਾਂ ਬਣਦੀਆਂ ਹਨ। ਖੁਸ਼ਾਬ ਜ਼ਿਲਾ ਸ਼ਾਹਪੁਰ ਦੀ ਤਸੀਲ ਦਾ ਸਦਰ ਹੈ ਅਤੇ ਖੇਸ, ਲੁੰਗੀਆਂ, ਸਾਫ਼ੇ ਇੱਥੇ ਉਣੇ ਜਾਂਦੇ ਨੇ। ਪੋਠੋਹਾਰ ਦੇ ਇਲਾਕੇ ਵਿੱਚ ਚਕਵਾਲ, ਪਿੰਡ ਦਾਦਨਖ਼ਾਂ, ਜੇਹਲਮ, ਰਾਵਲਪਿੰਡੀ, ਤੇ ਕੈਮਲਪੁਰ ਮਸ਼ਹੂਰ ਸ਼ਹਿਰ ਹਨ। ਦੱਸੋ ਇਹ ਕਿਉਂ ਮਸ਼ਹੂਰ ਹਨ ?

## ( ੬ ) ਦਰਿਆ ਸਤਲੁਜ ਤੇ ਜਮਨਾ ਦੇ ਵਿਚਕਾਰਲਾ ਇਲਾਕਾ

**ਮਾਲਵਾ ਹਰਿਆਣਾ-ਬਾਗੜ**-ਨਕਸ਼ੇ ਉੱਤੇ ਦੇਖੋ ਇਸ ਹਿੱਸੇ ਵਿੱਚ ਲੁਧਿਆਨਾ, ਫ਼ਿਰੋਜ਼ਪੁਰ, ਅੰਬਾਲਾ, ਕਰਨਾਲ, ਰੋਹਤਕ, ਗੁੜਗਾਂਵਾਂ ਅਤੇ ਹਿਸਾਰ ਦੇ ਜ਼ਿਲੇ ਤੇ ਪਟਿਆਲਾ, ਨਾਭਾ, ਫ਼ਰੀਦਕੋਟ, ਜੀਂਦ ਅਤੇ ਬਹਾਵਲਪੁਰ ਦੀਆਂ ਰਿਆਸਤਾਂ ਹੈਨ। ਲੋਕ ਆਮ ਤੌਰ ਤੇ ਲੁਧਿਆਨੇ, ਫ਼ਿਰੋਜ਼ਪੁਰ, ਫ਼ਰੀਦਕੋਟ, ਨਾਭੇ ਤੇ ਪਟਿਆਲੇ ਨੂੰ ਮਾਲਵਾ, ਰੋਹਤਕ ਤੇ ਗੁੜਗਾਂਵੇਂ ਦੇ ਜ਼ਿਲਿਆਂ ਨੂੰ ਹਰਿਆਣਾ, ਅਤੇ

ਹਿਸਾਰ ਦੇ ਰੇਤਲੇ ਇਲਾਕੇ ਅਰਥਾਤ ਭਵਾਨੀ ਤੇ ਸਰਸੇ ਨੂੰ ਬਾਗੜ ਆਖਦੇ ਹਨ। ਮਾਲਵੇ ਦਾ ਇਲਾਕਾ ਬੜਾ ਹਰਿਆ ਭਰਿਆ ਹੈ ਅਤੇ ਇੱਥੋਂ ਦੇ ਜੱਟ ਕਿਰਸਾਣੀ ਦੇ ਕੰਮ ਵਿੱਚ ਬੜੇ ਹੁਸ਼ਿਆਰ ਹਨ। ਸਰਕਾਰ ਨੇ ਦਰਿਆ ਸਤਲੁਜ ਵਿੱਚੋਂ ਨਹਿਰ ਸਰਹਿੰਦ ਤੇ ਜਮਨਾ ਵਿੱਚੋਂ ਜਮਨਾ ਦੀ ਪੱਛਮੀ ਨਹਿਰ ਕੱਢਕੇ ਇਸ ਸਾਰੇ ਇਲਾਕੇ ਨੂੰ ਸਿੰਜਣ ਦਾ ਬੰਦੋਬਸਤ ਕੀਤਾ ਹੋਇਆ ਹੈ। ਦੱਸੋ ਇਹ ਨਹਿਰਾਂ ਕਿਨ੍ਹਾਂ ਕਿਨ੍ਹਾਂ ਜ਼ਿਲਿਆਂ ਨੂੰ ਸਿੰਜਦੀਆਂ ਹਨ ? ਇੱਥੇ ਮਕਈ, ਜੁਆਰ, ਬਾਜਰਾ, ਮਾਂਹ, ਕਪਾਹ, ਛੋਲੇ, ਕਣਕ, ਜੌਂ, ਸਰ੍ਹੋਂ ਆਦਿਕਾਂ ਦੀਆਂ ਫ਼ਸਲਾਂ ਬਹੁਤ ਹੁੰਦੀਆਂ ਹਨ।

ਅੰਬਾਲੇ ਦਾ ਜ਼ਿਲਾ ਪਹਾੜ ਦੀ ਕੰਢੀ ਵਿੱਚ ਹੈ ਅਤੇ ਮੀਂਹ ਇੱਥੇ ਬਹੁਤ ਪੈਂਦਾ ਹੈ। ਪਹਾੜ ਦੀਆਂ ਢਾਲਾਂ ਉੱਤੇ ਸਾਲ, ਦਿਆਰ, ਚੀਲ ਦੇ ਜੰਗਲ ਖੜੇ ਹਨ ਅਤੇ ਹਰਿ-ਆਉਲੀਆਂ ਘਾਟੀਆਂ ਵਿੱਚ ਚਾਉਲ, ਕਪਾਹ ਤੇ ਅੰਬ ਬਹੁਤ ਹੁੰਦਾ ਹੈ। ਰੋਹਤਕ ਤੇ ਕਰਨਾਲ ਵਿੱਚ ਗੰਨੇ ਦੀ ਫ਼ਸਲ ਹੱਛੀ ਹੁੰਦੀ ਹੈ। ਹਿਸਾਰ, ਫਿਰੋਜ਼ਪੁਰ ਤੇ ਬਹਾਵਲਪੁਰ ਦੇ ਰੇਤਲੇ ਮਦਾਨ ਵਿੱਚ ਤਰਬੂਜ਼ ( ਹਦਵਾਣਾ ) ਮਾਂਹ; ਬਾਜਰੇ ਤੇ ਛੋਲਿਆਂ ਦੀਆਂ ਫ਼ਸਲਾਂ ਖ਼ੂਬ ਪਲਦੀਆਂ ਹਨ ਅਤੇ ਕਿੱਕਰ, ਫ਼ਰਾਸ਼ ਤੇ ਖੁਸ਼ਕ ਇਲਾਕੇ ਦੇ ਰੁੱਖ ਮਿਲਦੇ ਹਨ। ਥੋੜੇ ਚਿਰ ਤੋਂ ਸਰਕਾਰ ਨੇ ਫ਼ਿਰੋਜ਼ਪੁਰ ਤੇ ਰਿਆਸਤ ਬਹਾ-ਵਲਪੁਰ ਨੂੰ ਸਿੰਜਣ ਲਈ ਦਰਿਆ ਸਤਲੁਜ ਵਿੱਚੋਂ ਯਾਰਾਂ ਨਹਿਰਾਂ ਕੱਢੀਆਂ ਹਨ ਅਤੇ ਹਿਸਾਰ ਨੂੰ ਪਾਣੀ ਦੇਣ ਲਈ

ਰੋਪੜ ਤੋਂ ੪੦ ਮੀਲ ਉੱਪਰ ਭਾਕਰਾ ਨਾਮੇ ਇੱਕ ਥਾਂ ਉੱਤੇ ਬੜਾ ਭਾਰਾਂ ਬੰਨ੍ਹ ਮਾਰਣ ਦੀ ਸਲਾਹ ਪਈ ਹੁੰਦੀ ਹੈ।

ਖੁਸ਼ਕ ਇਲਾਕਿਆਂ ਵਿੱਚ ਘਾਹ ਛੇਤੀ ਉੱਗ ਪੈਂਦਾ ਹੈ ਅਤੇ ਧਰਤੀ ਲੂਣ ਵਾਲੀ ਹੁੰਦੀ ਹੈ; ਇਸ ਕਰਕੇ ਹਿਸਾਰ, ਫ਼ਿਰੋਜ਼ਪੁਰ ਤੇ ਕਰਨਾਲ ਦੇ ਜ਼ਿਲਿਆਂ ਵਿੱਚ ਲੋਕ ਗਊਆਂ ਬਲਦ, ਮੱਝਾਂ ਤੇ ਊਠ ਬਹੁਤੇ ਪਾਲਦੇ ਹਨ, ਖਾਸ ਕਰਕੇ ਹਿਸਾਰ ਦੀਆਂ ਗਊਆਂ ਤੇ ਬਲਦ ਬੜੇ ਤਕੜੇ ਹੁੰਦੇ ਹਨ ਅਤੇ ਦੂਰ ਦੂਰ ਤਕ ਵਿਕਣ ਜਾਂਦੇ ਹਨ। ਬਹਾਵਲਪੁਰ, ਫਾਜ਼ਿਲਕਾ ਤੇ ਹਿਸਾਰ ਦੇ ਉਸ ਇਲਾਕੇ ਵਿੱਚ ਜੋ ਰਿਆਸਤ ਬੀਕਾਨੇਰ ਨਾਲ ਮਿਲਦਾ ਹੈ, ਭੇਡਾਂ ਬਕਰੀਆਂ ਪਾਲੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਦੀ ਉੱਨ ਲਾਹੀ ਜਾਂਦੀ ਹੈ। ਇਸ ਹਿੱਸੇ ਵਿੱਚ ਵੱਸੋਂ ਘੱਟ ਹੈ ਅਤੇ ਭਾਰ ਢੋਣ ਦਾ ਕੰਮ ਊਠਾਂ ਤੋਂ ਲਿਆ ਜਾਂਦਾ ਹੈ।

ਇਹ ਸਾਰੇ ਇਲਾਕੇ ਪੰਜਾਬ ਦੇ ਪੂਰਬੀ ਮਦਾਨ ਵਿੱਚ ਹੈਨ ਅਤੇ ਰੇਲਾਂ ਤੇ ਸੜਕਾਂ ਕਰਕੇ ਇਕ ਦੂਜੇ ਨਾਲ ਮਿਲੇ ਹੋਏ ਹਨ। ਆਉਣ ਜਾਣ ਵਿੱਚ ਹਰ ਤਰ੍ਹਾਂ ਦਾ ਸੌਖ ਹੈ। ਇਸ ਵਾਸਤੇ ਵਡੇ ਵਡੇ ਸ਼ਹਿਰਾਂ ਤੇ ਕਸਬਿਆਂ ਵਿੱਚ ਬੁਪਾਰ ਬਹੁਤ ਹੁੰਦਾ ਹੈ।

**ਸ਼ਹਿਰ**—ਅੰਬਾਲਾ ਕਮਿਸ਼ਨਰੀ ਤੇ ਜ਼ਿਲੇ ਦਾ ਸਦਰ ਹੈ। ਪਹਿਲੇ ਇੱਥੇ ਪਾਣੀ ਦਾ ਬੜਾ ਤੋੜਾ ਸੀ। ਸਰਕਾਰ ਨੇ ਨਲਕੇ ਲਾਕੇ ਪਾਣੀ ਦਾ ਬੰਦੋਬਸਤ ਕੀਤਾ ਹੋਇਆ ਹੈ। ਵੱਸੋਂ ਅੰਬਾਲਾ ਕਿਉਂ ਮਸ਼ਹੂਰ ਹੈ ਅਤੇ ਛਾਉਣੀ ਤੋਂ ਕਿਸ

ਕਿਸ ਪਾਸੇ ਰੇਲਾਂ ਜਾਂਦੀਆਂ ਹਨ ? ਇਸ ਜ਼ਿਲੇ ਵਿੱਚ ਸੁਰਸਤੀ ਤੇ ਮਾਰਕੰਡਾ ਦਰਿਆ ਵਗਦੇ ਹਨ। ਪਹੋਆ ਸੁਰਸਤੀ ਨਦੀ ਉੱਤੇ ਹੈ ਤੇ ਹਿੰਦੂਆਂ ਦਾ ਤੀਰਥ ਹੈ। ਜਗਾਧਰੀ ਵਿੱਚ ਦਿਆਰ ਦੀ ਲਕੜੀ ਦੀ ਮੰਡੀ ਹੈ। ਤਿੱਬਤ ਵੱਲੋਂ ਇੱਥੇ ਸੁਹਾਗਾ ਆਉਂਦਾ ਹੈ ਅਤੇ ਇਹ ਸਾਫ਼ ਹੋਕੇ ਪੰਜਾਬ ਦੇ ਹੋਰਨਾਂ ਸ਼ਹਿਰਾਂ ਵਿੱਚ ਭੇਜਿਆ ਜਾਂਦਾ ਹੈ। ਰੋਪੜ ਤਸੀਲ ਦਾ ਸਦਰ ਹੈ ਅਤੇ ਇੱਥੇ ਪਹਾੜੀ ਹਿੱਸੇ ਨਾਲ ਬੁਪਾਰ ਹੁੰਦਾ ਹੈ। ਦੱਸੋ ਇੱਥੇ ਕੀ ਕੀ ਸ਼ੈ ਵਿਕਣ ਆਉਂਦੀ ਹੈ ?

**ਜ਼ਿਲਾ ਕਰਨਾਲ**—ਇਸ ਜ਼ਿਲੇ ਵਿੱਚ ਘਿਉ ਦਾ ਬੁਪਾਰ ਬਹੁਤ ਹੁੰਦਾ ਹੈ। ਕਰਨਾਲ ਜ਼ਿਲੇ ਦਾ ਸਦਰ ਹੈ ਅਤੇ ਚਮੜੇ ਦੇ ਕੰਮ ਲਈ ਮਸ਼ਹੂਰ ਹੈ। ਇੱਥੇ ਬੂ ਅਲੀ ਸ਼ਾਹ ਕਲੰਦਰ ਦੀ ਖ਼ਾਨਗਾਹ ਹੈ। ਪਾਣੀਪਤ ਇਤਿਹਾਸਿਕ ਸ਼ਹਿਰ ਹੈ। ਥਾਨੇਸਰ ਹਿੰਦੂਆਂ ਦਾ ਤੀਰਥ ਹੈ। ਦੱਸੋ ਇੱਥੇ ਕੇਹੜੀ ਵੱਡੀ ਲੜਾਈ ਹੋਈ ਸੀ।

**ਜ਼ਿਲਾ ਸ਼ਿਮਲਾ**—ਪਹਾੜੀ ਜ਼ਿਲਾ ਹੈ। ਇਸ ਵਿੱਚ ਕਈ ਛੋਟੀਆਂ ਛੋਟੀਆਂ ਪਹਾੜੀ ਰਿਆਸਤਾਂ ਹਨ, ਜੋ ਸਾਹਿਬ ਡਿਪਟੀ ਕਮਿਸ਼ਨਰ ਦੇ ਅਧੀਨ ਹਨ। ਇਸ ਠੰਢੇ ਇਲਾਕੇ ਵਿੱਚ ਡਕਸ਼ਾਈ, ਸਪਾਟੂ, ਸੋਲਣ ਅਤੇ ਜਤੋਗ ਵਿੱਚ ਛਾਉਣੀਆਂ ਹਨ। ਅੰਗ੍ਰੇਜ਼ ਸਿਪਾਹੀ ( ਗੋਰੇ ) ਉਨ੍ਹਾਲ ਵਿੱਚ ਦੇਸ ਦੀ ਗਰਮੀ ਸਹਾਰ ਨਹੀਂ ਸਕਦੇ; ਸੋ ਸਰਕਾਰ ਉਨ੍ਹਾਂ ਨੂੰ

ਉਨ੍ਹਾਲ ਵਿੱਚ ਇੱਥੇ ਘੱਲ ਦਿੰਦੀ ਹੈ। ਕਸੌਲੀ ਕਾਲਕਾ ਤੋਂ ਨੌਂ ਮੀਲ ਹੈ ਅਤੇ ਠੰਢੀ ਥਾਂ ਹੈ। ਇੱਥੇ ਇਕ ਹਸਪਤਾਲ ਹੈ, ਜਿਸ ਵਿੱਚ ਜ਼ਹਿਰੀ ਜਾਨਵਰਾਂ ਤੇ ਹਲਕਾਏ ਕੁੱਤੇ ਦੇ ਵੱਢੇ ਹੋਏ ਬਿਮਾਰਾਂ ਦਾ ਇਲਾਜ ਹੁੰਦਾ ਹੈ। ਸ਼ਿਮਲਾ ਹਿੰਦ ਦੀ ਉਨ੍ਹਾਲੇ ਦੀ ਰਾਜਧਾਨੀ ਹੈ। ਇਸ ਰੁੱਤੇ ਦਿੱਲੀ ਦੇ ਵੱਡੇ ਲਾਟ ਤੇ ਪੰਜਾਬ ਦੇ ਗਵਰਨਰ ਸਾਹਿਬ ਇੱਥੇ ਰਹਿੰਦੇ ਹਨ ਅਤੇ ਸਾਰੇ ਸਰਕਾਰੀ ਦਫਤਰ ਦੇਸੋਂ ਇੱਥੇ ਆ ਜਾਂਦੇ ਹਨ, ਇਸ ਕਰਕੇ ਇੱਥੇ ਬੜੀ ਰੌਣਕ ਹੋ ਜਾਂਦੀ ਹੈ ਅਤੇ ਸ਼ਹਿਰ ਦੀ ਵੱਸੋਂ ਪੰਜਾਹ ਹਜ਼ਾਰ ਤੋਂ ਵਧ ਜਾਂਦੀ ਹੈ। ਬਹੁਤੇ ਘਰ ਲਕੜੀ ਦੇ ਹਨ; ਕਿਉਂ ਜੋ ਸ਼ਿਮਲੇ ਦੇ ਇਲਾਕੇ ਵਿਚ ਚੀਲ ਦੇ ਜੰਗਲ ਬਾਹਲੇ ਹਨ। ਇੱਥੋਂ ਇੱਕ ਸੜਕ ੧੪੦ ਮੀਲ ਦੇ ਫ਼ਾਸਲੇ ਤੇ ਤਿੱਬਤ ਦੀ ਸਰਹਦ ਤਕ ਪਹੁੰਚਦੀ ਹੈ ਅਤੇ ਸ਼ਹਿਰ ਵਿੱਚ ਪਾਣੀ ਨਲਾਂ ਦੀ ਰਾਹੀਂ ਚਾਲੀਆਂ ਪੰਜਾਹਾਂ ਮੀਲਾਂ ਤੋਂ ਲਿਆਇਆ ਜਾਂਦਾ ਹੈ। ਇਸ ਜ਼ਿਲੇ ਵਿੱਚ ਸਨਾਵਰ ਇੱਕ ਮਸ਼ਹੂਰ ਥਾਂ ਹੈ। ਇੱਥੇ ਸਰਕਾਰ ਨੇ ਗੋਰਿਆਂ ਦੇ ਯਤੀਮ ਬੱਚਿਆਂ ਦੇ ਪਾਲਣ ਤੇ ਪੜ੍ਹਾਉਣ ਲਈ ਸਕੂਲ ਖੋਲਿਆ ਹੋਇਆ ਹੈ।

ਜ਼ਿਲਾ ਰੋਹਤਕ ਵਿੱਚ ਜੱਟ ਤੇ ਗੌੜ ਬ੍ਰਾਹਮਣ ਬਹੁਤੇ ਹਨ। ਇਹ ਲੋਕ ਆਮ ਤੌਰ ਪੁਰ ਸਰਕਾਰੀ ਫ਼ੌਜ ਵਿੱਚ ਭਰਤੀ ਹੋਣਾ ਪਸੰਦ ਕਰਦੇ ਹਨ। ਸੋਨੀ ਪਤ ਗੁੜ ਦੀ ਬੜੀ ਭਾਰੀ ਮੰਡੀ ਹੈ। ਦੱਸੋ ਰੋਹਤਕ ਸ਼ਹਿਰ ਕਿਉਂ ਮਸ਼ਹੂਰ ਹੈ?

**ਜ਼ਿਲਾ ਗੁੜਗਾਵਾਂ**—ਇੱਥੋਂ ਦੀ ਧਰਤੀ ਉੱਚੀ

ਨੀਵੀਂ ਹੈ ਤੇ ਰੇਤਲੀ ਹੈ। ਬਖ਼ਤਾਵਰ ਖੂਹਾਂ ਵਿੱਚਾਂ ਚਰਸੇ ਨਾਲ ਪਾਣੀ ਕੱਢਕੇ ਪੈਲੀਆਂ ਸਿੰਜਦੇ ਹਨ ਅਤੇ ਬੜੀ ਮੇਹਨਤ ਨਾਲ ਵਾਹੀ ਦਾ ਕੰਮ ਕਰਦੇ ਹਨ। ਰੀਵਾੜੀ ਦੇ ਲਾਗੇ ਸਲੇਟ ਦੇ ਪੱਥਰ ਦੀਆਂ ਪਹਾੜੀਆਂ ਹਨ। ਇਨ੍ਹਾਂ ਵਿੱਚੋਂ ਕਈ ਨਦੀ ਨਾਲੇ ਨਿਕਲਦੇ ਹਨ, ਜਿਨ੍ਹਾਂ ਉੱਤੇ ਬੰਨ੍ਹ ਮਾਰਕੇ ਖੇਤੀਆਂ ਸਿੰਜਣ ਦਾ ਕੰਮ ਲਿਆ ਜਾਂਦਾ ਹੈ। ਇਸ ਜ਼ਿਲੇ ਵਿੱਚ ਫ਼ੱਰੁਖ਼ ਨਗਰ ਇਕ ਕਸਬਾ ਹੈ, ਜਿੱਥੇ ਖਾਰੇ ਪਾਣੀ ਦੇ ਖੂਹ ਹਨ। ਕਈ ਆਦਮੀ ਪਾਣੀ ਉਡਾਕੇ ਲੂਣ ਤਿਆਰ ਕਰਦੇ ਹਨ। ਗੋਹਾਨੇ ਵਿੱਚ ਗਰਮ ਪਾਣੀ ਦਾ ਚਸ਼ਮਾ ਹੈ। ਹਜ਼ਾਰਾਂ ਬਿਮਾਰ ਇਸ ਵਿੱਚ ਨ੍ਹਾਉਂਦੇ ਹਨ।

**ਜ਼ਿਲਾ ਲੁਧਿਆਨਾ**—ਇਸ ਵਿੱਚ ਜਗਰਾਉਂ ਤੇ ਸਮਰਾਲਾ ਦੋ ਕਸਬੇ ਹਨ ਤੇ ਅਨਾਜ ਦੀਆਂ ਮੰਡੀਆਂ ਹਨ। ਸਮਰਾਲੇ ਦਾ ਇਲਾਕਾ ਜੰਗਲ ਨਾਲ ਮਿਲਦਾ ਹੈ; ਇਸ ਕਰਕੇ ਇੱਥੇ ਮਾਂਹ ਤੇ ਛੋਲੇ ਬਹੁਤ ਆਉਂਦੇ ਹਨ।

**ਜ਼ਿਲਾ ਫ਼ੀਰੋਜ਼ਪੁਰ**—ਫ਼ਾਜ਼ਿਲਕਾ ਤਸੀਲ ਦਾ ਸਦਰ ਹੈ ਤੇ ਉੱਨ ਦੀ ਮੰਡੀ ਹੈ। ਮੋਗੇ ਵਿੱਚ ਅੱਖਾਂ ਬਣਾਉਣ ਦਾ ਬੜਾ ਭਾਰਾ ਹਸਪਤਾਲ ਅਤੇ ਬੁਪਾਰ ਦੀ ਮੰਡੀ ਹੈ। ਮੁਕਤਸਰ ਸਿੱਖਾਂ ਦਾ ਤੀਰਥ ਹੈ।

**ਜ਼ਿਲਾ ਹਿਸਾਰ**—ਬਾਗੜ ਦੇ ਇਲਾਕੇ ਦੀ ਬੀਕਾਨੇਰ ਨਾਲ ਤਜਾਰਤ ਹੁੰਦੀ ਹੈ। ਦੱਸੋ ਹਿਸਾਰ ਕਿਉਂ ਮਸ਼ਹੂਰ ਹੈ?

ਭਵਾਨੀ ਤਜਾਰਤੀ ਸ਼ਹਿਰ ਹੈ। ਇਸ ਦਾ ਰਾਜਪੂਤਾਨੇ ਨਾਲ ਬ੍ਯੁਪਾਰ ਹੁੰਦਾ ਹੈ।

## ਪ੍ਰਸ਼ਨ

( ੧ ) ਦੁਆਬਾ ਕੀ ਹੁੰਦਾ ਹੈ ? ਪੰਜਾਬ ਵਿੱਚ ਕਿੰਨੇ ਦੁਆਬੇ ਹਨ ? ਇਨ੍ਹਾਂ ਦੇ ਇਹ ਨਾਉਂ ਕਿਉਂ ਮਸ਼ਹੂਰ ਹੋ ਗਏ ਹਨ ?

( ੨ ) ਦੁਆਬਾ ਬਿਸਤ ਜਲੰਧਰ ਵਿੱਚ ਕੇਹੜੇ ਕੇਹੜੇ ਜ਼ਿਲੇ ਹਨ ? ਇਸ ਦੁਆਬੇ ਦਾ ਹਾਲ ਸੰਖੇਪ ਕਰਕੇ ਬਿਆਨ ਕਰੋ।

( ੩ ) ਥਲ, ਮਾਲਵਾ, ਸਾਂਦਲ ਬਾਰ, ਕਰਾਨਾ ਬਾਰ ਤੇ ਗੰਜੀ ਬਾਰ ਦੇ ਇਲਾਕੇ ਵਿੱਚ ਕੇਹੜੇ ਕੇਹੜੇ ਜ਼ਿਲੇ ਹੈਨ ਅਤੇ ਉਹ ਕਿਸ ਕਿਸ ਦੁਆਬੇ ਵਿੱਚ ਹਨ ?

( ੪ ) ਹੇਠਲੇ ਸ਼ਹਿਰ ਕਿਉਂ ਮਸ਼ਹੂਰ ਹਨ ਅਤੇ ਕਿਸ ਕਿਸ ਦੁਆਬੇ ਵਿੱਚ ਹਨਃ–

ਜੇਹਲਮ, ਕਾਲਾ ਬਾਗ਼, ਝੰਗ, ਅਮ੍ਰਿਤਸਰ, ਬਟਾਲਾ, ਥਾਨੇਸਰ, ਰੋਹਤਕ–

( ੫ ) ਦੁਆਬਾ ਰਚਨਾ ਅਤੇ ਬਾਰੀ ਨੂੰ ਕਿਸ ਤਰ੍ਹਾਂ ਸਿੰਜਿਆ ਗਿਆ ਹੈ ? ਅਤੇ ਇੱਥੇ ਕੀ ਵਡੀ ਵਡੀ ਪੈਦਾਵਾਰ ਹੁੰਦੀ ਹੈ ?

# ( ੨ ) ਜ਼ਿਲੇ ਤੇ ਤਸੀਲਾਂ

ਸੂਬਾ ਪੰਜਾਬ ਪੰਜਾਂ ਕਮਿਸ਼ਨਰੀਆਂ ਅਤੇ ਉੱਨਤੀ ਜ਼ਿਲਿਆਂ ਵਿੱਚ ਵੰਡਿਆ ਹੋਇਆ ਹੈ। ਹਰ ਕਮਿਸ਼ਨਰੀ ਵਿੱਚ ਕਮਿਸ਼ਨਰ ਵੱਡਾ ਹਾਕਮ ਹੁੰਦਾ ਹੈ, ਜੋ ਸੂਬੇ ਦੇ ਵੱਡੇ ਹਾਕਮ ਤੇ ਜ਼ਿਲੇ ਦੇ ਡਿਪਟੀ ਕਮਿਸ਼ਨਰ ਦੇ ਵਿਚਕਾਰ ਜੋੜਨ ਵਾਲੀ ਕੜੀ ਦਾ ਕੰਮ ਦੇਂਦਾ ਹੈ, ਅਤੇ ਡਿਪਟੀ ਕਮਿਸ਼ਨਰ ਦੇ ਕੰਮ ਦੀ ਦੇਖ ਭਾਲ ਕਰਦਾ ਹੈ। ਅੱਗੇ ਦਿੱਤੇ ਹੋਏ ਨਕਸ਼ੇ ਤੇ ਉਸ ਦੇ ਵੇਰਵੇ ਤੋਂ ਪੰਜਾਬ ਦੇ ਜ਼ਿਲੇ ਤੇ ਤਸੀਲਾਂ ਮਲੂਮ ਕਰੋ।



# ਕਮਿਸ਼ਨਰੀਆਂ, ਜ਼ਿਲੇ ਅਤੇ ਤਸੀਲਾਂ

| ਨਾਉਂ ਕਮਿਸ਼ਨਰੀ ਦਾ | ਨਾਉਂ ਜ਼ਿਲੇ ਦਾ | ਤਸੀਲਾਂ |
|---|---|---|
| ਕਮਿਸ਼ਨਰੀ ਅੰਬਾਲਾ | (੧) ਹਿਸਾਰ | ਹਿਸਾਰ, ਹਾਂਸੀ, ਭਵਾਨੀ, ਸਰਸਾ, ਫ਼ਤਿਆਬਾਦ । |
| | (੨) ਗੁੜਗਾਂਵਾਂ | ਗੁੜਗਾਂਵਾਂ, ਰੀਵਾੜੀ, ਪਲ-ਵਲ, ਬੱਲਭ ਗੜ੍ਹ, ਨੂਹ, ਫ਼ਿਰੋਜ਼ਪੁਰ ਝਿਰਕਾ । |
| | (੩) ਰੋਹਤਕ | ਰੋਹਤਕ, ਝੱਜਰ, ਸੋਣੀਪਤ, ਗੋਹਾਣਾ । |
| | (੪) ਕਰਨਾਲ | ਕਰਨਾਲ, ਕੈਥਲ, ਪਾਣੀ-ਪਤ, ਥਾਨੇਸਰ । |
| | (੫) ਅੰਬਾਲਾ | ਅੰਬਾਲਾ, ਖਰੜ, ਜਗਾਧਰੀ ਨਰੈਣ ਗੜ੍ਹ ਰੋਪੜ । |
| | (੬) ਸ਼ਿਮਲਾ | ਸ਼ਿਮਲਾ ਤੇ ਭਰੋਲੀ, ਕੋਟ ਖਾਈ ਤੇ ਕੋਟ ਗੜ੍ਹ । |
| ਕਮਿਸ਼ਨਰੀ ਜਲੰਧਰ | (੧) ਲੁਧਿਆਨਾ | ਲੁਧਿਆਨਾ, ਜਗਰਾਉਂ, ਸਮਰਾਲਾ । |

| | | |
|---|---|---|
| ਕਮਿਸ਼ਨਰੀ ਜਲੰਧਰ | (੨) ਕਾਂਗੜਾ | ਕਾਂਗੜਾ, ਕੁੱਲੂ, ਪਾਲਮਪੁਰ, ਨੂਰ ਪੁਰ, ਡੇਰਾ, ਹਮੀਰ-ਪੁਰ। |
| | (੩) ਹੁਸ਼ਿਆਰਪੁਰ | ਹੁਸ਼ਿਆਰਪੁਰ, ਗੜ੍ਹ ਸ਼ੰਕਰ, ਦਸੂਹਾ, ਊਨਾ। |
| | (੪) ਜਲੰਧਰ | ਜਲੰਧਰ, ਨਕੋਦਰ, ਨਵਾਂ ਸ਼ਹਿਰ, ਫਲੌਰ। |
| | (੫) ਫ਼ਿਰੋਜ਼ਪੁਰ | ਫ਼ਿਰੋਜ਼ਪੁਰ, ਮੋਗਾ, ਜ਼ੀਰਾ, ਮੁਕਤਸਰ, ਫ਼ਾਜ਼ਿਲਕਾ। |
| ਕਮਿਸ਼ਨਰੀ ਲਾਹੌਰ | (੧) ਗੁਰਦਾਸਪੁਰ | ਗੁਰਦਾਸਪੁਰ, ਬਟਾਲਾ, ਸ਼ਕਰਗੜ੍ਹ, ਪਠਾਣ ਕੋਟ। |
| | (੨) ਸਿਆਲਕੋਟ | ਸਿਆਲਕੋਟ, ਪਸਰੂਰ, ਡਸਕਾ, ਨਾਰੋਵਾਲ। |
| | (੩) ਗੁਜਰਾਂਵਾਲਾ | ਗੁਜਰਾਂਵਾਲਾ, ਹਾਫ਼ਜ਼ਾਬਾਦ, ਵਜ਼ੀਰਾਬਾਦ। |
| | (੪) ਸ਼ੇਖ਼ੂਪੁਰਾ | ਸ਼ਦਰਾ, ਨਨਕਾਣਾ ਸਾਹਬ ਸ਼ੇਖ਼ੂਪੁਰਾ। |
| | (੫) ਲਹੌਰ | ਲਹੌਰ, ਚੂਣੀਆਂ, ਕਸੂਰ, |
| | [੬] ਅਮ੍ਰਿਤਸਰ | ਅਮ੍ਰਿਤਸਰ, ਤਰਨਤਾਰਨ, ਅਜਨਾਲਾ। |

| | | |
|---|---|---|
| ਕਮਿਸ਼ਨਰੀ ਮੁਲਤਾਨ | [੧] ਮਿੰਟਗੁਮਰੀ | ਮਿੰਟਗੁਮਰੀ, ਪਾਕਪਟਣ, ਓਕਾੜਾ, ਦਿਪਾਲਪੁਰ। |
| | [੨] ਲਾਇਲਪੁਰ | ਲਾਇਲਪੁਰ, ਜੜਾਂਵਾਲਾ, ਸਮੁੰਦਰੀ, ਟੋਬਾਟੇਕਸਿੰਘ। |
| | [੩] ਝੰਗ | ਝੰਗ, ਸ਼ੋਰਕੋਟ, ਚਨਿਓਟ। |
| | [੪] ਮੁਜ਼ੱਫਰ ਗੜ੍ਹ | ਮੁਜ਼ੱਫਰ ਗੜ੍ਹ, ਕੋਟ ਅੱਦੋ, ਲਈਯਾ, ਅਲੀ ਪੁਰ। |
| | [੫] ਮੁਲਤਾਨ | ਮੁਲਤਾਨ, ਲੋਧਰਾਂ, ਕਬੀਰ ਵਾਲਾ, ਸ਼ੁਜਾਆਬਾਦ। |
| | [੬] ਡੇਰਾ ਗ਼ਾਜ਼ੀ ਖ਼ਾਂ | ਡੇਰਾਗ਼ਾਜੀਖ਼ਾਂ, ਰਾਜਨਪੁਰ, ਜਾਮਪੁਰ, ਸੰਘੜ, ਮੈਲਸੀ। |
| ਕਮਿਸ਼ਨਰੀ ਰਾਵਲਪਿੰਡੀ | [੧] ਗੁਜਰਾਤ | ਗੁਜਰਾਤਫਾਲੀਆਖਾਰੀਆਂ। |
| | [੨] ਜੇਹਲਮ | ਜੇਹਲਮ, ਚਕਵਾਲ, ਪਿੰਡ ਦਾਦਨ ਖ਼ਾਂ। |
| | [੩] ਰਾਵਲਪਿੰਡੀ | ਰਾਵਲਪਿੰਡੀ, ਮਰੀ, ਕਹੂਟਾ, ਗੁਜਰ ਖ਼ਾਂ। |
| | [੪] ਅਟਕ ਯਾ ਕੈਮਲਪੁਰ | ਅਟਕ, ਪਿੰਡੀ ਘੇਪ, ਫ਼ਤੇ ਜੰਗ, ਤਲਾ ਗੰਗ। |
| | [੫] ਮੀਆਂ ਵਾਲੀ | ਮੀਆਂ ਵਾਲੀ, ਭੱਖਰ, ਈਸਾ ਖ਼ੇਲ। |
| | [੬] ਸਰਗੋਧਾ | ਸਰਗੋਧਾ, ਖ਼ੁਸ਼ਾਬ, ਭਲਵਾਲ, ਸ਼ਾਹ ਪੁਰ। |

## ਪ੍ਰਸ਼ਨ

( ੧ ) ਪੰਜਾਬ ਵਿੱਚ ਕਿੰਨੀਆਂ ਕਮਿਸ਼ਨਰੀਆਂ ਤੇ ਕਿੰਨੇ ਜ਼ਿਲੇ ਹਨ ? ਹਰੇਕ ਜ਼ਿਲੇ ਦੀਆਂ ਤਸੀਲਾਂ ਦੱਸੋ।

( ੨ ) ਲਹੌਰ ਤੇ ਜਲੰਧਰ ਦੀ ਕਮਿਸ਼ਨਰੀ ਵਿੱਚ ਕੇਹੜੇ ਕੇਹੜੇ ਜ਼ਿਲੇ ਹਨ ? ਇਨ੍ਹਾਂ ਕਮਿਸ਼ਨਰੀਆਂ ਵਿੱਚ ਜੋ ਵਡੇ ਵਡੇ ਸ਼ਹਿਰ ਤੇ ਕਸਬੇ ਹਨ, ਉਹ ਕਿਉਂ ਮਸ਼ਹੂਰ ਹਨ ?

( ੩ ) ਰਾਵਲਪਿੰਡੀ, ਮੁਲਤਾਨ ਤੇ ਅੰਬਾਲੇ ਦੀਆਂ ਕਮਿਸ਼ਨਰੀਆਂ ਕਿਉਂ ਜਲੰਧਰ ਤੇ ਲਹੌਰ ਦਾ ਮੁਕਾਬਲਾ ਨਹੀਂ ਕਰ ਸਕਦੀਆਂ ? ਖੋਲਕੇ ਦੱਸੋ।

( ੪ ) ਹੇਠਲੇ ਜ਼ਿਲੇ ਕਿਸ ਕਿਸ ਕਮਿਸ਼ਨਰੀ ਵਿੱਚ ਹਨ ? ਇਨ੍ਹਾਂ ਵਿੱਚ ਧਰਤੀ ਨੂੰ ਪਾਣੀ ਕਿਸ ਤਰ੍ਹਾਂ ਮਿਲਦਾ ਹੈ ਅਤੇ ਵੱਡੀ ਪੈਦਾਵਾਰੀ ਕੀ ਕੀ ਹੈ:—

ਝੰਗ, ਕਾਂਗੜਾ, ਹਿਸਾਰ, ਲਾਇਲਪੁਰ, ਮੁਜ਼ੱਫਰ ਗੜ੍ਹ, ਮੀਆਂਵਾਲੀ, ਕੈਮਲਪੁਰ: ਫ਼ਿਰੋਜ਼ਪੁਰ।

[ ੫ ] ਤੁਹਾਡਾ ਪਿੰਡ ਕੇਹੜੀ ਕਮਿਸ਼ਨਰੀ ਵਿੱਚ ਹੈ ? ਇਸ ਵਿੱਚ ਕੇਹੜੇ ਕੇਹੜੇ ਜ਼ਿਲੇ ਹਨ; ਅਤੇ ਤੁਹਾਡੇ ਜ਼ਿਲੇ ਵਿੱਚ ਕੇਹੜੀ ਕੇਹੜੀ ਤਸੀਲ ਹੈ ?

[ ੬ ] ਪੰਜਾਬ ਵਿੱਚ ਕੇਹੜੀ ਥਾਂ ਬਹੁਤੇ ਭੁਚਾਲ ਆਉਂਦੇ ਹਨ ?

# ( ੩ ) ਦੇਸੀ ਰਿਆਸਤਾਂ

ਪੰਜਾਬ ਦਾ ਦੋ ਤਿਹਾਈ ਹਿੱਸਾ ਅੰਗ੍ਰੇਜ਼ਾਂ ਦੇ ਮਤੈਹਤ ਹੈ।

ਬਾਕੀ ਇਲਾਕੇ ਵਿੱਚ ਦੇਸੀ ਰਜੇ ਤੇ ਨਵਾਬ ਰਾਜ ਕਰਦੇ ਹਨ। ਇਹ ਦੇਸੀ ਹਾਕਮ ਸਰਕਾਰ ਅੰਗ੍ਰੇਜ਼ੀ ਦੇ ਤਾਬਿਆਦਾਰ ਹਨ ਅਤੇ ਲੋੜ ਵੇਲੇ ਰੁਪਏ ਪੈਸੇ ਤੇ ਫ਼ੌਜ ਦੀ ਮਦਤ ਦੇਂਦੇ ਹਨ। ਸਰਕਾਰ ਨੇ ਵਡੀਆਂ ਵਡੀਆਂ ਰਿਆਸਤਾਂ ਵਿੱਚ ਆਪਣੇ ਵੱਲੋਂ ਇੱਕ ਅਫ਼ਸਰ ਨਿਯਤ ਕੀਤਾ ਹੋਇਆ ਹੈ; ਜੋ ਇਨ੍ਹਾਂ ਰਾਜਿਆਂ ਨਵਾਬਾਂ ਨੂੰ ਹਕੂਮਤ ਦੇ ਮਾਮਲਿਆਂ ਵਿੱਚ ਸਲਾਹ ਮਸ਼ਵਰਾ ਦੇਂਦਾ ਹੈ। ਉਸ ਨੂੰ ਰਜ਼ੀਡੰਟ ਆਖਦੇ ਹਨ। ਛੋਟੀਆਂ ਛੋਟੀਆਂ ਰਿਆਸਤਾਂ ਆਪਣੇ ਲਾਗੇ ਦੇ ਕਮਿਸ਼ਨਰ ਯਾ ਡਿਪਟੀ ਕਮਿਸ਼ਨਰ ਦੀ ਦੇਖ ਭਾਲ ਵਿੱਚ ਕੰਮ ਚਲਾਉਂਦੀਆਂ ਹਨ। ਸਾਡੇ ਸੂਬੇ ਵਿੱਚ ਨਿੱਕੀਆਂ ਵੱਡੀਆਂ ੩੪ ਰਿਆਸਤਾਂ ਹਨ। ਇਨ੍ਹਾਂ ਦਾ ਰਕਬਾ ਸੌਢੇ ਛੱਤੀ ਹਜ਼ਾਰ ਮੁਰੱਬਾ ਮੀਲ ਅਤੇ ਵੱਸੋਂ ੬੯ ਲੱਖਾਂ ਤੋਂ ਕੁਝ ਉੱਤੇ ਹੈ। ਇਨ੍ਹਾਂ ਦੀ ਵੰਡ ਇਸ ਤਰ੍ਹਾਂ ਹੈਃ—

**ਪਹਿਲੀਆਂ**—ਉਹ ਰਿਆਸਤਾਂ ਜੋ ਸਿੱਧੀਆਂ ਸਰਕਾਰ ਹਿੰਦ ਦੇ ਥੱਲੇ ਹਨ ਅਤੇ ਪੁਲਿਟਿਕਲ ਏਜੰਟ ਦੀ ਦੇਖ ਭਾਲ ਵਿੱਚ ਹਨ। ਇਸ ਹਾਕਮ ਦਾ ਦਫ਼ਤਰ ਖਾਸ ਲਹੌਰ ਵਿੱਚ ਹੈ। ਪਟਿਆਲਾ; ਜੀਂਦ; ਨਾਭਾ; ਅਰਥਾਤ ਫੂਲਕੀਆਂ ਰਿਆਸਤਾਂ ਕਪੂਰਥਲਾ; ਫ਼ਰੀਦ ਕੋਟ; ਮਲੇਰ ਕੋਟਲਾ; ਲੁਹਾਰੂ; ਮੰਡੀ; ਸੁਕੇਤ; ਸਰਮੌਰ; ਚੰਬਾ; ਬਿਲਾਸਪੁਰ ਤੇ ਬਹਾਵਲਪੁਰ ਦੀਆਂ ਰਿਆਸਤਾਂ ਉਸ ਦੇ ਮਤੈਹਤ ਹਨ।

ਦੂਜੀਆਂ ਉਹ ਰਿਆਸਤਾਂ ਜੋ ਪੰਜਾਬ ਦੀ ਹਕੂਮਤ ਦੇ ਮਤੈਹਤ ਹਨ ਅਤੇ ਅੰਬਾਲੇ ਦੇ ਕਮਿਸ਼ਨਰ ਤੇ ਸ਼ਿਮਲੇ ਦੇ

ਡਿਪਟੀ ਕਮਿਸ਼ਨਰ ਦੀ ਰਾਹੀਂ ਉਨ੍ਹਾਂ ਦਾ ਬੰਦੋਬਸਤ ਹੁੰਦਾ ਹੈ।

## (੧) ਰਿਆਸਤ ਬਹਾਵਲਪੁਰ

ਬਹਾਵਲਪੁਰ ਦੀ ਰਿਆਸਤ ਰਕਬੇ ਵਿੱਚ ਪੰਜਾਬ ਦੀਆਂ ਰਿਆਸਤਾਂ ਵਿੱਚ ਸਭ ਤੋਂ ਵੱਡੀ ਹੈ ਅਤੇ ਪੰਜਾਬ ਦੇ ਦੱਖਣ-ਪੱਛਮ ਤੇ ਸਿੰਧ ਦੇ ਉੱਤਰ-ਪੂਰਬ ਵਿੱਚ ਫੈਲੀ ਹੋਈ ਹੈ। ਇਸ ਦੀ ਲੰਬਾਈ ਲਗ ਭਗ ੩੦੦ ਮੀਲ ਤੇ ਚੌੜਾਈ ੫੦ ਮੀਲ ਹੈ। ਰਕਬਾ ਪੰਦਰਾਂ ਹਜ਼ਾਰ ਮੁਰੱਬਾ ਮੀਲ ਹੈ ਅਤੇ ਵੱਸੋਂ ੯੮੩੬੧੨ ਹੈ; ਛਿਆਂ ਆਦਮੀਆਂ ਵਿੱਚੋਂ ਪੰਜ ਮੁਸਲਮਾਨ ਹਨ।

ਬਾਰ ਦਾ ਰੇਗਸਤਾਨ ( ਰੇਤੜ ) ਰਾਜਪੂਤਾਨੇ ਤੋਂ ਨਿਕਲਕੇ ਇਸ ਰਿਆਸਤ ਵਿੱਚ ਪਹੁੰਚ ਜਾਂਦਾ ਹੈ; ਇਸ ਕਰਕੇ ਧਰਤੀ ਰੇਤਲੀ ਹੈ। ਮੀਂਹ ਦੇ ਤੋੜੇ ਕਰਕੇ ਪੈਦਾਵਾਰ ਕੁਝ ਬਹੁਤੀ ਨਹੀਂ ਹੁੰਦੀ । ਹੁਣ ਸਤਲੁਜ ਵਾਦੀ ਦੀਆਂ ਨਹਿਰਾਂ ਨਾਲ ਇਸ ਰਿਆਸਤ ਦੀ ਹਾਲਤ ਸੁਧਰ ਜਾਣ ਦੀ ਆਸ ਹੈ। ਨਹਿਰਾਂ ਦਾ ਨਕਸ਼ਾ ਵੇਖਕੇ ਦੱਸੋ ਕਿੱਥੋਂ ਕਿੱਥੋਂ ਨਹਿਰਾਂ ਕੱਢੀਆਂ ਗਈਆਂ ਹਨ ਅਤੇ ਉਹ ਕੇਹੜਾ ਕੇਹੜਾ ਹਿੱਸਾ ਸਿੰਜਦੀਆਂ ਹਨ ? ਇਸ ਤੋਂ ਰਿਆਸਤ ਦੀ ਆਮਦਨੀ ਅਤੇ ਲੋਕਾਂ ਦੀ ਹਾਲਤ ਬਹੁਤ ਅੱਛੀ ਹੋ ਜਾਵੇਗੀ । ਸ਼ਹਿਰ ਬਹਾਵਲਪੁਰ ਰਿਆਸਤ ਦੀ ਰਾਜਧਾਨੀ ਹੈ ਤੇ ਰੇਲ ਦਾ ਅਸਟੇਸ਼ਨ ਹੈ। ਦੱਸੋ ਇਹ ਸ਼ਹਿਰ ਕਿਉਂ ਮਸ਼ਹੂਰ ਹੈ ? ਇੱਥੇ ਨਵਾਬ ਦਾ ਸ਼ਾਹੀ ਮਹਲ ਤੇ ਸਦੀਕੀਆ ਕਾਲਜ ਦੀਆਂ

ਇਮਾਰਤਾਂ ਵੇਖਣ ਵਾਲੀਆਂ ਹਨ। ਉੱਚ ਮੁਸਲਮਾਨਾਂ ਦਾ ਪਵਿਤ੍ਰ ਅਸਥਾਨ ਹੈ। ਦੱਸੋ ਇਸ ਦੇ ਨੇੜੇ ਕੇਹੜਾ ਦਰਿਆ ਸਤਲੁਜ ਨਾਲ ਮਿਲਦਾ ਹੈ !

## ( ੨ ) ਫੂਲਕੀਆਂ ਰਿਆਸਤਾਂ

ਜੀਂਦ, ਪਟਿਆਲੇ ਤੇ ਨਾਭੇ ਦੀਆਂ ਰਿਆਸਤਾਂ ਫੂਲਕੀਆਂ ਕਹਾਉਂਦੀਆਂ ਹਨ; ਕਿਉਂ ਜੋ ਇਨ੍ਹਾਂ ਦਾ ਵੱਡਾ 'ਫੂਲ' ਨਾਮੇ ਇਕ ਸਰਦਾਰ ਹੋਇਆ ਹੈ।

**ਰਿਆਸਤ ਜੀਂਦ**--ਇਸ ਰਿਆਸਤ ਦੀ ਨੀਂਹ ਸਰਦਾਰ ਫੂਲ ਦੇ ਪੋਤ੍ਰੇ ਰਾਜਪਤ ਸਿੰਘ ਨੇ ਰੱਖੀ ਸੀ । ਇਸ ਦਾ ਰਕਬਾ ੧੨੫੯ ਮੁਰੱਬਾ ਮੀਲ ਤੇ ਵੱਸੋਂ ੩੨੪੬੭੬ ਹੈ, ਜਿਨ੍ਹਾਂ ਵਿੱਚ ਇੱਕ ਤਿਹਾਈ ਜੱਟਾਂ ਦੀ ਹੈ । ਦੱਸੋ ਕੇਹੜੀਆਂ ਨਹਿਰਾਂ ਇਸ ਇਲਾਕੇ ਨੂੰ ਸਿੰਜਦੀਆਂ ਹਨ ! ਸੰਗਰੂਰ ਰਿਆਸਤ ਦੀ ਰਾਜਧਾਨੀ ਹੈ। ਇਹ ਅਤੇ ਦਾਦਰੀ ਅਨਾਜ ਦੀਆਂ ਬੜੀਆਂ ਭਾਰੀਆਂ ਮੰਡੀਆਂ ਹਨ । ਰੇਲ ਦੇ ਨਕਸ਼ੇ ਉੱਤੇ ਵੇਖਕੇ ਦੱਸੋ ਪਈ ਇਹ ਮੰਡੀਆਂ ਕਿਸ ਲੈਣ ਉੱਤੇ ਹਨ!

**ਰਿਆਸਤ ਪਟਿਆਲਾ**--ਫੂਲਕੀਆਂ ਰਿਆਸਤਾਂ ਵਿੱਚ ਪਟਿਆਲੇ ਦੀ ਰਿਆਸਤ ਸਭ ਤੋਂ ਵੱਡੀ ਹੈ। ਇਸ ਦੀ ਵੱਸੋਂ ੧੬੨੫੫੨੦ ਹੈ । ਇਹ ਰਿਆਸਤ ਮਾਲਵੇ ਦੇ ਇਲਾਕੇ ਵਿੱਚ ਫੈਲੀ ਹੋਈ ਹੈ। ਹਿਸਾਰ ਦੇ ਨੇੜੇ ਨਾਰਨੌਲ ਦਾ ਇਲਾਕਾ ਵੀ ਪਟਿਆਲਾ ਦਰਬਾਰ ਦੇ ਮਤੈਹਤ ਹੈ।

ਨਹਿਰ ਸਰਹਿੰਦ ਇਸ ਰਿਆਸਤ ਨੂੰ ਸਿੰਜਦੀ ਹੈ। ਬਹੁਤੇ ਲੋਕ ਵਾਹੀ ਕਰਦੇ ਹਨ । ਦਰਬਾਰ ਨੂੰ ਪੰਜੌਰ ਦੇ ਪਹਾੜੀ ਇਲਾਕੇ ਦੇ ਜੰਗਲਾਂ ਤੋਂ ਜਿਨ੍ਹਾਂ ਵਿੱਚ ਚੀਲ, ਦਿਆਰ ਤੇ ਵਾਂਸ ਦੇ ਰੁੱਖ ਬਹੁਤ ਉਗਦੇ ਹਨ, ਚੋਖੀ ਆਮਦਨ ਹੁੰਦੀ ਹੈ। ਪਟਿਆਲਾ ਰਿਆਸਤ ਦੀ ਰਾਜਧਾਨੀ ਹੈ ਅਤੇ ਬੁਪਾਰ ਦੀ ਮੰਡੀ ਹੈ । ਬਾਰਾਂਦਰੀ, ਮੋਤੀ ਬਾਗ਼ ਮਹੇਂਦ੍ਰ ਕਾਲਜ, ਤੇ ਲਾਇਬ੍ਰੇਰੀ ਦੀਆਂ ਸ਼ਾਨਦਾਰ ਇਮਾਰਤਾਂ ਦੇਖਣ ਵਾਲੀਆਂ ਹਨ। ਬਠਿੰਡਾ ਤੇ ਰਾਜਪੁਰਾ ਦੇ ਮਸ਼ਹੂਰ ਕਸਬੇ ਤੇ ਜੰਕਸ਼ਨ ਅਸਟੇਸ਼ਨ ਹਨ।

**ਰਿਆਸਤ ਨਾਭਾ**–ਮਾਲਵੇ ਦੇ ਇਲਾਕੇ ਵਿੱਚ ਹੈ। ਵੱਸੋਂ ੨੮੭੫੭੬ ਹੈ, ਜੱਟ ਬਹੁਤੇ ਹਨ। ਲੋਕ ਵਾਹੀ ਕਰਦੇ ਹਨ। ਅਮਲੋਹ ਅਤੇ ਫੂਲ ਦੇ ਇਲਾਕੇ ਵਿੱਚ ਨਹਿਰ ਸਰਹਿੰਦ ਨਾਲ ਧਰਤੀ ਸਿੰਜੀ ਜਾਂਦੀ ਹੈ ਅਤੇ ਬਾਵਲ ਦਾ ਇਲਾਕਾ ਰੇਤਲਾ ਹੈ। ਨਾਭਾ ਰਿਆਸਤ ਦੀ ਰਾਜਧਾਨੀ ਹੈ।

**(੩) ਰਿਆਸਤ ਕਪੂਰਥਲਾ**–ਇਹ ਰਿਆਸਤ ਦਰਿਆ ਬਿਆਸ ਦੇ ਪੂਰਬੀ ਕੰਢੇ ਦੇ ਨਾਲ ਨਾਲ ਉੱਤਰ, ਦੱਖਣ ਅਤੇ ਪੂਰਬ ਵੱਲ ਹੁਸ਼ਿਆਰਪੁਰ, ਜਲੰਧਰ ਤੇ ਫ਼ਿਰੋਜ਼ਪੁਰ ਦੇ ਜ਼ਿਲਿਆਂ ਨਾਲ ਘਿਰੀ ਹੋਈ ਹੈ। ਇਸ ਦਾ ਰਕਬਾ ੬੫੨ ਮੁਰੱਬਾ ਮੀਲ ਤੇ ਵੱਸੋਂ ੩੧੬੭੫੭ ਹੈ, ਜਿਸ ਵਿੱਚ ਹਿੰਦੂ, ਮੁਸਲਮਾਨ, ਸਿੱਖ ਅਤੇ ਹੋਰਨਾਂ ਮਜ਼੍ਹਬਾਂ ਦੇ ਲੋਕ ਹਨ।

ਕਪੂਰਥਲਾ ਰਿਆਸਤ ਦੀ ਰਾਜਧਾਨੀ ਹੈ। ਭਾਵੇਂ ਛੋਟਾ ਜਿਹਾ ਸ਼ਹਿਰ ਹੈ, ਪਰ ਜੋ ਇਸ ਵੇਲੇ ਮਹਾਰਾਜਾ ਸਾਹਿਬ ਹਨ ਅਤੇ ਆਹਲੂਵਾਲੀਆ ਕੁਲ ਦੇ ਹਨ, ਉਨ੍ਹਾਂ ਨੇ ਇਸ ਨੂੰ ਨਵੇਂ ਸਿਰਿਓਂ ਬਣਵਾਕੇ ਵੇਖਣ ਦੇ ਲੈਕ ਬਣਾ ਦਿੱਤਾ ਹੈ। ਇੱਥੇ ਦਾ ਜਲੌ ਖ਼ਾਨਾ, ਸ਼ਾਲਾ ਬਾਗ, ਅਤੇ ਸ਼ਾਹੀ ਮਹਲ ਅਦੁਤੀ ਹਨ। ਸੁਲਤਾਨਪੁਰ ਤੇ ਫਗਵਾਰਾ ਦੇ ਮਸ਼ਹੂਰ ਕਸਬੇ ਹਨ। ਸੁਲਤਾਨਪੁਰ ਵਿੱਚ ਲੇਫ਼ਾਂ ਤੁਲਾਈਆਂ ਦੇ ਅਬਰੇ, ਜਾਜਮ ਤੇ ਪਲੰਗ ਪੋਸ਼ ਬਣਾਏ ਜਾਂਦੇ ਹਨ ਤੇ ਫਗਵਾੜੇ ਵਿੱਚ ਕਹਿੰ, ਪਿੱਤਲ ਤੇ ਤਾਂਬੇ ਦੇ ਭਾਂਡੇ ਤਿਆਰ ਹੁੰਦੇ ਹਨ।

**(੪) ਮਲੇਰ ਕੋਟਲਾ**—ਇਹ ਰਿਆਸਤ ਜ਼ਿਲੇ ਲੁਧਿਆਨੇ ਦੇ ਦੱਖਣ ਵਿੱਚ ਹੈ ਅਤੇ ਰਿਆਸਤ ਨਾਭੇ ਤੇ ਪਟਿਆਲੇ ਨਾਲ ਘਿਰੀ ਹੋਈ ਹੈ। ਮਲੇਰ ਕੋਟਲਾ ਰਿਆਸਤ ਦੀ ਰਾਜਧਾਨੀ ਹੈ ਅਤੇ ਰੇਲ ਕਰਕੇ ਲੁਧਿਆਨੇ ਨਾਲ ਮਿਲਿਆ ਹੋਇਆ ਹੈ। ਇੱਥੇ ਬੰਦੂਕਾਂ ਰਥਾਂ ਤੇ ਪਿੱਤਲ ਦੀਆਂ ਤਿਪਾਈਆਂ ਬਣਦੀਆਂ ਹਨ।

## (੫) ਪਹਾੜੀ ਰਿਆਸਤਾਂ

**(੧) ਸਰਮੋਰ**—ਇਹ ਰਿਆਸਤ ਹਿਮਾਲਾ ਪਹਾੜ ਦੀ ਕੰਢੀ ਵਿੱਚ ਹੈ ਅਤੇ ਜ਼ਿਲੇ ਅੰਬਾਲੇ ਦੇ ਉੱਤਰ ਵਿੱਚ ਹੈ। ਇਸ ਦੀ ਵੱਸੋਂ ੧੪੯੫੯੬੯ ਹੈ। ਰਿਆਸਤ ਦੀ ਆਮਦਣ

ਬਹੁਤੀ ਦਿਆਰ ਤੇ ਸਾਲ ਦੇ ਜੰਗਲਾਂ ਤੋਂ ਹੁੰਦੀ ਹੈ, ਜੋ ਰਿਆਸਤ ਦੇ ਚੁਫੇਰੇ ਫੈਲੇ ਹੋਏ ਹਨ। ਨਾਹਨ ਇਸ ਦੀ ਰਾਜਧਾਨੀ ਹੈ ਅਤੇ ਹਿੰਦੂ ਰਾਜਾ ਇੱਥੇ ਰਾਜ ਕਰਦਾ ਹੈ। ਇਹ ਸ਼ਹਿਰ ਲੋਹੇ ਦੇ ਕਾਰਖ਼ਾਨੇ ਲਈ ਮਸ਼ਹੂਰ ਹੈ।

( ੨ ) **ਮੰਡੀ**—ਇਸ ਦੇ ਉੱਤਰ ਪੱਛਮ ਤੇ ਪੂਰਬ ਵੱਲ ਕਾਂਗੜੇ ਤੇ ਕੁੱਲੂ ਦੇ ਇਲਾਕੇ ਅਤੇ ਦੱਖਣ ਵਿੱਚ ਸੁਕੇਤ ਤੇ ਬਿਲਾਸਪੁਰ ਦੀਆਂ ਰਿਆਸਤਾਂ ਹਨ। ਰਿਆਸਤ ਵਿੱਚ ਅੱਧੇ ਤੋਂ ਵੱਧ ਹਿੱਸੇ ਵਿੱਚ ਜੰਗਲ ਤੇ ਜੂਹਾਂ ਹਨ, ਖਾਸ ਕਰਕੇ ਕੁੱਲੂ ਦੀ ਸਰਹਦ ਉੱਤੇ ਦਿਆਰ ਤੇ ਕੈਲ ਦੇ ਵਡਮੁੱਲੇ ਜੰਗਲ ਖੜੇ ਹਨ, ਪਰ ਆਉਣ ਜਾਣ ਦੇ ਔਖ ਕਰਕੇ ਰਿਆਸਤ ਬਹੁਤਾ ਫ਼ੈਦਾ ਨਹੀਂ ਉਠਾ ਸਕਦੀ। ਦਰਿਆ ਬਿਆਸ ਤੇ ਉਸ ਦੀਆਂ ਸਹਾਇਕ ਨਦੀਆਂ ਊਹਲ ਆਦਿਕ ਵਿੱਚ ਲਕੜੀ ਵਗਾਕੇ ਦੇਸ ਦੀਆਂ ਮੰਡੀਆਂ ਵਿੱਚ ਲਿਆਂਦੀ ਜਾਂਦੀ ਹੈ। ਅੱਜ ਕੱਲ੍ਹ ਮੰਡੀ ਦੇ ਕੋਲ ਬਿਜਲੀ ਘਰ ਬਣਾਇਆ ਗਿਆ ਹੈ ਅਤੇ ਕਾਂਗੜਾ ਵਾਦੀ ਰੇਲ ਰਿਆਸਤ ਦੀ ਰਾਜਧਾਨੀ ਜੋਗਿੰਦਰ ਨਗਰ ਤਕ ਅੱਪੜ ਗਈ ਹੈ। ਜਦ ਬਿਜਲੀ ਦਾ ਕੰਮ ਤਿਆਰ ਹੋ ਜਾਵੇਗਾ ਤਾਂ ਖਾਨਾਂ ਵਿੱਚ ਖਨਜ ਵਸਤਾਂ ਬਾਹਰ ਕੱਢੀਆਂ ਜਾਣਗੀਆਂ। ਚੌਲ, ਜੌਂ, ਬਾਜਰਾ, ਕਣਕ ਅਤੇ ਆਲੂ ਦੀ ਪੈਦਾਵਾਰ ਬਹੁਤ ਹੁੰਦੀ ਹੈ। ਥੋੜੇ ਚਿਰ ਤੋਂ ਇੱਥੇ ਲੂਣ ਦੀ ਖਾਨ ਖੋਦੀ ਗਈ ਹੈ।

ਮੰਡੀ ਸ਼ਹਿਰ ਹੁਸ਼ਿਆਰਪੁਰ ਤੇ ਯਾਰਕੰਦ ਦੇ ਬੁਪਾਰੀਆਂ ਵਾਲੇ ਰਾਹ ਉੱਤੇ ਹੈ ਅਤੇ ਕੁਦਰਤੀ ਨਜ਼ਾਰਿਆਂ ਤੇ ਮੰਦਰਾਂ

ਕਰਕੇ ਹਿਮਾਲੇ ਦਾ ਬਨਾਰਸ ਅਖਵਾਂਦਾ ਹੈ । ਇੱਥੇ ਚਰਸ ਬਹੁਤ ਆਉਂਦੀ ਹੈ। ਰਿਆਸਤ ਵਿੱਚ ਮਣੀ ਕਰਨ ਦਾ ਕੁੰਡ ਹਿੰਦੂਆਂ ਦਾ ਤੀਰਥ ਹੈ, ਜਿਸ ਦਾ ਪਾਣੀ ਸਦਾ ਗਰਮ ਰਹਿੰਦਾ ਹੈ।

**(੩) ਚੰਬਾ**—ਇਹ ਰਿਆਸਤ ਉੱਤਰ-ਪੱਛਮ ਵਾਲੇ ਪਾਸੇ ਜੰਮੂ ਤੇ ਕਸ਼ਮੀਰ ਅਤੇ ਪੂਰਬ ਤੇ ਦੱਖਨ ਵੱਲ ਜ਼ਿਲੇ ਕਾਂਗੜੇ ਨਾਲ ਮਿਲੀ ਹੋਈ ਹੈ। ਦਰਿਆ ਚੰਦ੍ਰ ਭਾਗਾ ਇਸ ਦੇ ਉੱਤਰ ਵਿੱਚ ਅਤੇ ਰਾਵੀ ਦੱਖਣ ਵੱਲ ਵਗਦੀ ਹੈ। ਪਹਾੜਾਂ ਉੱਤੇ ਦਿਆਰ ਦੇ ਰੁਖ ਬਹੁਤੇ ਮਿਲਦੇ ਹਨ ਅਤੇ ਵਾਦੀਆਂ ਵਿੱਚ ਮੱਕੀ, ਦੜਊ ਸੀਊਲ ਤੇ ਬਿਨਫਸ਼ਾ ( ਕੰਮੀਆਂ ) ਦੀ ਪੈਦਾਵਾਰ ਹੁੰਦੀ ਹੈ। ਗੱਦੀ ਲੋਕ ਭੇਡਾਂ ਬਕਰੀਆਂ ਪਾਲਕੇ ਗੁਜ਼ਾਰਾ ਕਰਦੇ ਹਨ। ਦੱਸੋ ਉੱਨ ਨਾਲ ਕੇਹੜੀਆਂ ਚੀਜ਼ਾਂ ਣਦੀਆਂ ਹਨ ?

ਸ਼ਹਿਰ ਚੰਬਾ ਦਰਿਆ ਰਾਵੀ ਦੇ ਖੱਬੇ ਕੰਢੇ ਉੱਤੇ ਹੈ ਅਤੇ ਰਿਆਸਤ ਦੀ ਰਾਜਧਾਣੀ ਹੈ। ਇੱਥੋਂ ਦਾ ਚਿੱਟਾ ਰਾਜ ਮਹਲ, ਅਜੈਬ ਘਰ ਤੇ ਲਛਮੀ ਨਰਾਇਣ ਦਾ ਮੰਦਰ ਦੇਖਣ ਦੇ ਲੈਕ ਹੈ। ਸ਼ਹਿਰ ਦੇ ਬਾਹਰ ਲੰਮਾ ਚੌੜਾ ਚੁਗਾਣ ਹੈ, ਜਿੱਥੇ ਸਾਉਣ ਦੇ ਮਹੀਨੇ ਬੜਾ ਭਾਰਾ ਮੇਲਾ ਲਗਦਾ ਹੈ ਅਤੇ ਬਹੁਤ ਲੈਣ ਦੇਣ ਹੁੰਦਾ ਹੈ।

ਇਨ੍ਹਾਂ ਰਿਆਸਤਾਂ ਤੋਂ ਸਿਵਾ ਬੁਸ਼ਹਿਰ, ਜਿਸ ਦੀ ਰਾਜਧਾਣੀ ਰਾਮਪੁਰ ਹੈ, ਬਿਲਾਸਪੁਰ ਤੇ ਸੁਕੇਤ ਛੋਟੀਆਂ ਛੋਟੀਆਂ ਰਿਆਸਤਾਂ ਹਨ। ਇਨ੍ਹਾਂ ਰਿਆਸਤਾਂ ਵਿੱਚ ਪਹਾੜਾਂ

ਉੱਤੇ ਜੰਗਲ ਬਹੁਤ ਹਨ ਅਤੇ ਲੋਕ ਭੇਡਾਂ ਬਕਰੀਆਂ ਪਾਲਕੇ ਉਨ੍ਹਾਂ ਦੀ ਉੱਨ ਤੋਂ ਲੋਈਆਂ ਕੰਬਲ ਅਤੇ ਹੋਰ ਤਰ੍ਹਾਂ ਦੇ ਗਰਮ ਕਪੜੇ ਬਣਾਉਂਦੇ ਹਨ। ਰਾਮਪੁਰ ਸ਼ਹਿਰ ਵਿੱਚ ਲੈਣ ਦੇਣ ਬਹੁਤ ਹੁੰਦਾ ਹੈ ਅਤੇ ਦੂਰ ਦੂਰ ਦੇ ਬੁਪਾਰੀ ਮੇਲਿਆਂ ਉੱਤੇ ਇੱਥੇ ਆਉਂਦੇ ਹਨ।

## ਪ੍ਰਸ਼ਨ

( ੧ ) ਹੇਠਲੀਆਂ ਰਿਆਸਤਾਂ ਦੀ ਵਡੀ ਵਡੀ ਪੈਦਾਵਾਰ ਕੀ ਹੈ ? ਅਤੇ ਇਨ੍ਹਾਂ ਵਿੱਚ ਧਰਤੀ ਸਿੰਜਣ ਦਾ ਕੀ ਬੰਦੋ-ਬਸਤ ਹੈ:—

ਬਹਾਵਲਪੁਰ, ਪਟਿਆਲਾ, ਚੰਬਾ, ਮੰਡੀ, ਕਪੂਰਥਲਾ।

( ੨ ) ਬਹਾਵਲਪੁਰ ਸਭ ਤੋਂ ਵੱਡੀ ਰਿਆਸਤ ਹੈ; ਪਰ ਇਸ ਦੀ ਵੱਸੋਂ ਘੱਟ ਹੈ। ਕਿਉਂ ?

( ੩ ) ਸਤਲੁਜ ਵਾਦੀ ਦੀਆਂ ਨਹਿਰਾਂ ਦਾ ਰਿਆਸਤ ਬਹਾਵਲਪੁਰ ਦੀ ਪੈਦਾਵਾਰ ਤੇ ਵੱਸੋਂ ਉੱਤੇ ਕੀ ਅਸਰ ਪਏਗਾ ?

( ੪ ) ਪਹਾੜੀ ਰਿਆਸਤਾਂ ਕੇਹੜੀਆਂ ਕੇਹੜੀਆਂ ਹਨ ? ਉਨ੍ਹਾਂ ਵਿੱਚ ਬਹੁਤਿਆਂ ਲੋਕਾਂ ਦੀ ਕਾਰ ਕੀ ਹੈ ? ਅਤੇ ਰਿਆਸਤਾਂ ਨੂੰ ਆਮਦਨ ਬਹੁਤੀ ਕਿੱਥੋਂ ਹੁੰਦੀ ਹੈ ?

( ੫ ) ਹੇਠਲੇ ਸ਼ਹਿਰ ਕਿਉਂ ਮਸ਼ਹੂਰ ਹਨ:—

ਸੁਲਤਾਨਪੁਰ, ਮਲੇਰ ਕੋਟਲਾ, ਜੁਗਿੰਦਰ ਨਗਰ ਰਾਮਪੁਰ, ਪਟਿਆਲਾ, ਉੱਚ, ਚੰਬਾ।

# ( ੪ ) ਰਾਜ ਦਾ ਢੰਗ

**ਸੂਬੇ ਦਾ ਬੰਦੋਬਸਤ**—ਸਾਡੇ ਸ਼ਹਨਸ਼ਾਹ ਜਾਰਜ ਪੰਜਵੇਂ ਵਲੈਤ ਵਿੱਚ ਰਹਿੰਦੇ ਹਨ। ਉਨ੍ਹਾਂ ਵੱਲੋਂ ਇੱਕ ਵੱਡੇ ਲਾਟ ਸਾਹਬ ਦਿੱਲੀ ਵਿੱਚ ਟਿਕ ਕੇ ਸਾਰੇ ਹਿੰਦੁਸਤਾਨ ਉੱਤੇ ਰਾਜ ਕਰਦੇ ਹਨ। ਉਨ੍ਹਾਂ ਦੇ ਥੱਲੇ ਸੂਬਿਆਂ ਦੇ ਵੱਡੇ ਹਾਕਮ ਹਨ, ਜੋ ਗਵਰਨਰ ਜਾਂ ਚੀਫ਼ ਕਮਿਸ਼ਨਰ ਅਖਵਾਉਂਦੇ ਹਨ। ਸਾਡੇ ਸੂਬੇ ਦਾ ਸਭ ਤੋਂ ਵੱਡਾ ਹਾਕਮ ਗਵਰਨਰ ਹੈ। ਇਸ ਦੀ ਮਦਤ ਲਈ ਦੋ ਕੌਂਸਲਾਂ ਹਨ। ਇੱਕ ਕੌਂਸਲ ਤਾਂ ਕਨੂਨ ਬਣਾਉਂਦੀ ਹੈ ਅਤੇ ਦੂਜੀ ਉਨ੍ਹਾਂ ਕਨੂਨਾਂ ਮੂਜਬ ਸੂਬੇ ਦਾ ਇੰਤਜ਼ਾਮ ਕਰਦੀ ਹੈ। ਪਹਿਲੀ ਕੌਂਸਲ ਵਿੱਚ ਸਭ ੯੪ ਮਿੰਬਰ ਹਨ, ਜਿਨ੍ਹਾਂ ਵਿੱਚੋਂ ੭੧ ਆਮ ਲੋਕਾਂ ਵੱਲੋਂ ਹਨ ਤੇ ਬਾਕੀ ਸਰਕਾਰੀ ਅਫ਼ਸਰ ਯਾ ਸਰਕਾਰ ਵੱਲੋਂ ਚੁਣੇ ਹੋਏ ਹਨ।

ਗਵਰਨਰ ਸਾਡੇ ਚੁਣੇ ਹੋਏ ਮਿੰਬਰਾਂ ਵਿੱਚੋਂ ਦੋਹਾਂ ਯਾ ਤਿੰਨਾਂ ਨੂੰ ਵਜ਼ੀਰ ਬਣਾਉਂਦਾ ਹੈ ਅਤੇ ਕੁਝ ਮਹਿਕਮਿਆਂ ਦਾ ਬੰਦੋਬਸਤ ਉਨ੍ਹਾਂ ਨੂੰ ਸੌਂਪ ਦਿੰਦਾ ਹੈ। ਇਸ ਵੇਲੇ ਸਾਡੇ ਸੂਬੇ ਵਿੱਚ ਤਿੰਨ ਵਜ਼ੀਰ ਹਨਃ—ਇੱਕ ਵਜ਼ੀਰ ਮਹਿਕਮਾ ਤਾਲੀਮ ( ਸਿਖਿਆ ), ਦੂਜਾ ਵਜ਼ੀਰ ਖੇਤੀ ਦਾ, ਤੀਜਾ ਵਜ਼ੀਰ ਹਕੂਮਤ ਖ਼ੁਦ ਅਖਤਿਆਰੀ ਹੈ, ਜਿਸ ਵਿੱਚ ਡਿਸਟ੍ਰਿਕਟ ਬੋਰਡ ਤੇ ਮਿਉਨਿਸਿਪਲ ਕਮੇਟੀਆਂ ਦਾ ਇੰਤਜ਼ਾਮ ਵੀ ਆ ਗਿਆ। ਬਾਕੀ ਮਹਿਕਮੇ ਅਰਬਾਤ ਪੁਲਸ, ਨਹਿਰਾਂ, ਮਾਲ


ਨਕਸ਼ਾ ਪੰਜਾਬ
ਦੇਸੀ ਰਿਆਸਤਾਂ
ਰਿਆਸਤਾਂ
ਉੱਤਰ ਪੱਛਮੀ ਸਰਹੱਦੀ ਸੂਬਾ
ਸ੍ਰੀਨਗਰ
ਰਾਵਲਪਿੰਡੀ
ਜੇਹਲਮ
ਗੁਜਰਾਤ
ਸ਼ਾਹਪੁਰ
ਗੁਜਰਾਂਵਾਲਾ
ਅੰਮ੍ਰਿਤਸਰ
ਲਾਹੌਰ
ਕਪੂਰਥਲਾ
ਲਾਇਲਪੁਰ
ਝੰਗ
ਮਿੰਟਗੁਮਰੀ
ਮੁਲਤਾਨ
ਰਿਆਸਤ ਬਹਾਵਲਪੁਰ
ਰਾਜਪੂਤਾਨਾ
ਰਿਆਸਤ ਪਟਿਆਲਾ
ਦਿੱਲੀ
ਆਗਰਾ ਤੇ ਅਵਧ ਦੇ ਮਿਲਵੇਂ ਸੂਬੇ

ਤੇ ਜੰਗਲ ਆਦਿਕ ਦੂਜੀ ਕੌਂਸਲ ਦੇ ਮਿੰਬਰਾਂ ਦੇ ਮਤਹਿਤ ਹਨ। ਇਹ ਮਿੰਬਰ ਦੋ ਹਨ । ਵਜ਼ੀਰਾਂ ਅਤੇ ਇਨ੍ਹਾਂ ਦੋਹਾਂ ਮਿੰਬਰਾਂ ਨੂੰ ਪੰਜ ਪੰਜ ਹਜ਼ਾਰ ਰੁਪਇਆ ਮਹੀਨਾ ਮਿਲਦਾ ਹੈ। ਤੁਸੀਂ ਪੜ੍ਹ ਚੁੱਕੇ ਹੋ ਕਿ ਪੰਜਾਬ ਵਿੱਚ ਪੰਜ ਕਮਿਸ਼ਨਰੀਆਂ ਤੇ ੨੯ ਜ਼ਿਲੇ ਹਨ । ਦੱਸੋ ਉਨ੍ਹਾਂ ਦੇ ਹਾਕਮਾਂ ਨੂੰ ਕੀਹ ਕਹਿੰਦੇ ਹਨ ? ਜ਼ਿਲੇ ਦੇ ਸਦਰ ਵਿੱਚ ਸਾਹਿਬ ਡਿਪਟੀ ਕਮਿਸ਼ਨਰ ਰਹਿੰਦਾ ਹੈ । ਉਸ ਦੇ ਹੇਠਾਂ ਤਿੰਨ ਯਾ ਚਾਰ ਤਸੀਲਦਾਰ ਹੁੰਦੇ ਹਨ, ਜੋ ਤਸੀਲ ਦੇ ਸਦਰ ਵਿੱਚ ਰਹਿੰਦੇ ਹਨ ਅਤੇ ਆਪਣੀ ਆਪਣੀ ਤਸੀਲ ਵਿੱਚ ਲੋਕਾਂ ਦੇ ਫ਼ੌਜਦਾਰੀ ਮੁਕੱਦਮੇ ਨਬੇੜਦੇ ਹਨ, ਸਰਕਾਰੀ ਮਾਮਲਾ ਉਗਰਵਾਹੁੰਦੇ ਹਨ ਅਤੇ ਸਾਰੀ ਤਸੀਲ ਦੇ ਅਮਨ ਅਮਾਨ ਤੇ ਇੰਤਜ਼ਾਮ ਦੇ ਜ਼ੁੰਮੇਵਾਰ ਹਨ। ਡਿਪਟੀ ਕਮਿਸ਼ਨਰ ਤੇ ਤਸੀਲ ਦਾਰ ਦੋਵੇਂ ਵਰ੍ਹੇ ਵਿੱਚ ਇੱਕ ਜਾਂ ਦੋ ਵੇਰੀ ਆਪਣੇ ਇਲਾਕੇ ਵਿੱਚ ਦੋਰਾ ਕਰਦੇ ਹਨ, ਫ਼ਸਲਾਂ ਦੀ ਹਾਲਤ ਵੇਖਦੇ ਹਨ ਅਤੇ ਲੋਕਾਂ ਦੀਆਂ ਫ਼ਰਿਆਦਾਂ ਸੁਣਕੇ ਉਨ੍ਹਾਂ ਦੇ ਦੁਖ ਦੂਰ ਕਰਨ ਵਿੱਚ ਮਦਤ ਦਿੰਦੇ ਹਨ । ਹਰ ਤਸੀਲ ਵਿੱਚ ਕਈ ਠਾਣੇ ਹੁੰਦੇ ਹਨ, ਜਿੱਥੇ ਇੱਕ ਜਾਂ ਦੋ ਠਾਣੇਦਾਰ ਅਤੇ ਕੁਝ ਸਿਪਾਹੀ ਰਹਿੰਦੇ ਹਨ, ਜੋ ਆਪਣੇ ਆਪਣੇ ਇਲਾਕੇ ਵਿੱਚ ਅਮਨ ਕੈਮ ਰਖਦੇ ਹਨ। ਚੋਰਾਂ, ਉਚੱਕਿਆਂ ਤੇ ਫ਼ਸਾਦੀਆਂ ਨੂੰ ਫੜਕੇ ਸਰਕਾਰੀ ਅਦਾਲਤਾਂ ਵਿੱਚ ਪੇਸ਼ ਕਰਦੇ ਹਨ। ਅਦਾਲਤ ਦੇ ਹਾਕਮ ਸਬੂਤ ਲੈਕੇ ਯਾ ਤਾਂ ਉਨ੍ਹਾਂ ਨੂੰ ਡੰਡ ਦਿੰਦੇ ਹਨ ਯਾ ( ਬਰੀ ਕਰ ) ਛੱਡ ਦਿੰਦੇ ਹਨ। ਇਸ ਤੋ:

ਛੁੱਟ ਜ਼ਿਲੇ ਵਿੱਚ ਦੂਜੇ ਮਹਿਕਮਿਆਂ ਦੇ ਕਈ ਅਫ਼ਸਰ ਹੁੰਦੇ ਹਨ। ਇਹ ਸਭ ਸਾਹਬ ਡਿਪਟੀ ਕਮਿਸ਼ਨਰ ਨਾਲ ਸਲਾਹ ਮਸ਼ਵਰਾ ਕਰਕੇ ਆਪਣਾ ਕੰਮ ਚਲਾਉਂਦੇ ਹਨ।

**(੨) ਸ਼ਹਿਰਾਂ ਦਾ ਇੰਤਜ਼ਾਮ**—ਵਡੇ ਵਡੇ ਸ਼ਹਿਰਾਂ ਦੇ ਇੰਤਜ਼ਾਮ ਵਾਸਤੇ ਸਰਕਾਰ ਵੱਲੋਂ ਇੱਕ ਕਮੇਟੀ ਬਣੀ ਹੋਈ ਹੈ, ਜਿਸ ਦਾ ਨਾਉਂ ਮਿਉਨਿਸਿਪਲ ਕਮੇਟੀ ਹੈ। ਇਸ ਕਮੇਟੀ ਵਿੱਚ ਲੋਕਾਂ ਵੱਲੋਂ ਬਹੁਤ ਸਾਰੇ ਮਿੰਬਰ ਹੁੰਦੇ ਹਨ, ਕੁਝ ਮਿੰਬਰ ਸਰਕਾਰ ਵੀ ਆਪਣੇ ਵੱਲੋਂ ਚੁਣਦੀ ਹੈ। ਇਹ ਮਿੰਬਰ ਸ਼ਹਿਰ ਵਿੱਚ ਪਾਣੀ, ਰੋਸ਼ਣੀ, ਸਫ਼ਾਈ ਅਤੇ ਪ੍ਰਾਈਮਰੀ ਅਰਥਾਤ ਮੁੱਢ ਦੀ ਪੜ੍ਹਾਈ ਦਾ ਬੰਦੋਬਸਤ ਕਰਦੇ ਹਨ ਅਤੇ ਬਿਨਾ ਤਨਖ਼ਾਹ ਦੇ ਕੰਮ ਕਰਦੇ ਹਨ। ਕਮੇਟੀ ਆਪਣੀ ਤੌਫ਼ੀਕ ਮੂਜਬ ਲੋਕਾਂ ਦੇ ਅਰਾਮ ਵਾਸਤੇ ਕਈ ਗੱਲਾਂ ਮਨਜ਼ੂਰ ਕਰਦੀ ਹੈ। ਸ਼ਹਿਰ ਵਿੱਚ ਜੇ ਕਿਸੇ ਆਦਮੀ ਨੇ ਨਵਾਂ ਘਰ ਬਣਾਉਣਾ ਹੋਵੇ, ਤਾਂ ਪਹਿਲੇ ਉਸਨੂੰ ਆਪਣੀ ਇਮਾਰਤ ਦਾ ਨਕਸ਼ਾ ਬਣਾਕੇ ਉਸ ਕਮੇਟੀ ਵਿੱਚ ਭੇਜਣਾ ਪੈਂਦਾ ਹੈ। ਇਹ ਕਮੇਟੀ ਸ਼ਹਿਰ ਦੀਆਂ ਹੱਦਾਂ ਦੇ ਅੰਦਰ ਸਾਰੀਆਂ ਜ਼ਮੀਨਾਂ ਦੀ ਮਾਲਕ ਹੁੰਦੀ ਹੈ, ਕੋਈ ਆਦਮੀ ਉਸ ਦੀ ਆਗਿਆ ਬਿਨਾ ਉਸ ਤੇ ਕਬਜ਼ਾ ਨਹੀਂ ਕਰ ਸਕਦਾ। ਜੇ ਕੋਈ ਅਜੇਹਾ ਕਰੇ ਤਾਂ ਉਸ ਉੱਤੇ ਮੁਕੱਦਮਾ ਚਲਾਇਆ ਜਾਂਦਾ ਹੈ ਅਤੇ ਅਦਾਲਤ ਤੋਂ ਉਸਨੂੰ ਸਜ਼ਾ ਮਿਲਦੀ ਹੈ। ਐਨਿਆਂ ਖ਼ਰਚਾਂ ਦੇ ਪੂਰਾ ਕਰਨ ਲਈ ਸਰਕਾਰ ਰੁਪਏ ਨਾਲ ਕਮੇਟੀ ਦੀ ਮਦਤ ਕਰਦੀ ਹੈ ਤੇ ਉਸ ਨੂੰ ਬਾਹਰੋਂ ਆਈਆਂ



ਲੈਜਿਸਲੇਟਿਵ ਅਸੈਮਬਲੀ ਦੇਹਲੀ(ਜਹਾਂ ਹਮਾਰੇ ਦੇਸ਼ਕੇ ਲੀਏਰਾਜਨਿਯਮ ਬਨਾਏ ਜਾਤੇਹੈਂ।)



ਕਸਮੀਰ ਘਾਟੀ (ਲੋਗੋਂ ਕੇ ਘਰੋਂ ਉੱਚੇ ਬ੍ਰਿਛੋਂ, ਬਰਫਾਨੀ ਪਰਬਤੋਂ ਔਰ ਭਾਰ ਚੁੱਕਨ ਦੇ ਢੰਗ ਦਾ ਖਿਆਲ ਕਰੋ।

ਹੋਈਆਂ ਚੀਜ਼ਾਂ ਉੱਤੇ ਮਸੂਲ ਲੈਣ ਦਾ ਹੱਕ ਮਿਲਿਆ ਹੋਇਆ ਹੈ।

**( ੩ ) ਪਿੰਡਾਂ ਦਾ ਇੰਤਜ਼ਾਮ**–ਹਰ ਪਿੰਡ ਵਿੱਚ ਤਿੰਨ ਓਹਦੇ ਦਾਰ ਹੁੰਦੇ ਹਨ। ( ੧ ) ਨੰਬਰਦਾਰ ( ੨ ) ਪਟਵਾਰੀ ( ੩ ) ਚੌਂਕੀਦਾਰ। ਨੰਬਰਦਾਰ ਸਰਕਾਰੀ ਮਾਮਲਾ ਵਸੂਲ ਕਰਕੇ ਖਜ਼ਾਨੇ ਵਿੱਚ ਜਮ੍ਹਾ ਕਰਦਾ ਹੈ, ਸਰਕਾਰੀ ਅਫ਼ਸਰਾਂ ਦੇ ਕੰਮ ਵਿੱਚ ਮਦਤ ਦਿੰਦਾ ਹੈ, ਬਦਮਾਸ਼ਾਂ ਤੇ ਚੋਰਾਂ ਉਚੱਕਿਆਂ ਦੀ ਤਲਾਹ ਠਾਣੇ ਵਿੱਚ ਦਿੰਦਾ ਹੈ। ਪਟਵਾਰੀ ਪਿੰਡ ਦੀ ਸਾਰੀ ਜ਼ਮੀਨ, ਉਸ ਦੀ ਪੈਦਾਵਾਰ ਅਤੇ ਸਰਕਾਰੀ ਮਾਮਲੇ ਦਾ ਲੇਖਾ ਚੋਖਾ ਰਖਦਾ ਹੈ ਅਤੇ ਕਿਸੇ ਅਚਾਣਚੱਕ ਹੋਈ ਵਾਰਦਾਤ ਦੀ ਖ਼ਬਰ ਸਰਕਾਰੀ ਅਫ਼ਸਰਾਂ ਨੂੰ ਦੇਂਦਾ ਹੈ। ਚੋਂਕੀਦਾਰ ਰਾਤ ਨੂੰ ਪਹਿਰਾ ਦੇਂਦਾ ਹੈ, ਪਿੰਡ ਵਿੱਚ ਜੇ ਕੋਈ ਬਾਲ ਜੰਮੇ ਜਾਂ ਕੋਈ ਮਰ ਜਾਵੇ ਤਾਂ ਰਜਿਸਟਰਾਂ ਵਿੱਚ ਦਰਜ ਕਰਾਉਂਦਾ ਹੈ ਤੇ ਠਾਣੇ ਵਿੱਚ ਤਲਾਹ ਦੇਂਦਾ ਹੈ।

ਬਾਜ਼ਿਆਂ ਬਾਜ਼ਿਆਂ ਪਿੰਡਾਂ ਵਿੱਚ ਪਚਾਇਤਾਂ ਵੀ ਬਣੀਆਂ ਹੋਈਆਂ ਹਨ, ਜੋ ਛੋਟੇ ਛੋਟੇ ਮੁਕੱਦਮਿਆਂ ਅਤੇ ਲੈਣ ਦੇਣ ਦੇ ਮਾਮਲਿਆਂ ਦਾ ਫ਼ੈਸਲਾ ਕਰਦੀਆਂ ਹਨ। ਪਿੰਡਾਂ ਦੇ ਇੰਤਜ਼ਾਮ ਵਾਸਤੇ ਜ਼ਿਲੇ ਦੇ ਸਦਰ ਵਿੱਚ ਇੱਕ ਕਮੇਟੀ ਯਾ ਬੋਰਡ ਹੁੰਦਾ ਹੈ, ਜੋ ਡਿਸਟ੍ਰਿਕਟ ਬੋਰਡ ਅਖਵਾਉਂਦਾ ਹੈ। ਇਸ ਵਿੱਚ ਸਾਰ ਜ਼ਿਲੇ ਦੇ ਵਡੇ ਵਡੇ ਆਦਮੀ ਮੈਂਬਰ ਹੁੰਦੇ ਹਨ। ਇਸ ਬੋਰਡ ਦਾ ਫ਼ਰਜ਼ ਹੈ ਕਿ ਉਹ ਜ਼ਿਲੇ ਦੀਆਂ ਸੜਕਾਂ ਨੂੰ ਠੀਕ ਹਾਲਤ ਵਿੱਚ ਰੱਖੇ। ਵਡੇ ਵਡੇ ਪਿੰਡਾਂ ਵਿੱਚ

ਹਸਪਤਾਲ ਖੋਲ੍ਹੇ ਅਤੇ ਲੋਕਾਂ ਦੀ ਤਾਲੀਮ ( ਪੜ੍ਹਾਈ ) ਦਾ ਇੰਤਜ਼ਾਮ ਕਰੇ। ਸਰਕਾਰ ਰੁਪਏ ਨਾਲ ਇਸ ਦੀ ਮਦਤ ਕਰਦੀ ਹੈ।

## ਪ੍ਰਸ਼ਨ

( ੧ ) ਸੂਬੇ ਦੇ ਵੱਡੇ ਹਾਕਮ ਨੂੰ ਕੀ ਆਖਦੇ ਹਨ? ਉਸ ਦੀ ਮਦਤ ਲਈ ਕਿੰਨੀਆਂ ਕੌਂਸਲਾਂ ਹਨ? ਹਰ ਕੌਂਸਲ ਦਾ ਕੀ ਕੀ ਕੰਮ ਹੈ?

( ੨ ) ਵਜ਼ੀਰ ਕਿੰਨੇ ਹਨ? ਅਤੇ ਕਿਸ ਤਰ੍ਹਾਂ ਬਣਾਏ ਜਾਂਦੇ ਹਨ? ਕੇਹੜਿਆਂ ਕੇਹੜਿਆਂ ਮਹਿਕਮਿਆਂ ਦਾ ਕੰਮ ਇਨ੍ਹਾਂ ਦੇ ਹੱਥ ਹੈ?

( ੩ ) ਡਿਪਟੀ ਕਮਿਸ਼ਨਰ ਤੇ ਤਸੀਲਦਾਰ ਦੇ ਕੀ ਕੀ ਫ਼ਰਜ਼ ਹਨ? ਉਹ ਕਿਸ ਤਰ੍ਹਾਂ ਆਪਣੇ ਇਲਾਕੇ ਦਾ ਇੰਤਜ਼ਾਮ ਕਰਦੇ ਹਨ?

( ੪ ) ਸ਼ਹਿਰਾਂ ਤੇ ਪਿੰਡਾਂ ਦਾ ਬੰਦੋਬਸਤ ਕਰਨ ਲਈ ਕੇਹੜੀਆਂ ਕੇਹੜੀਆਂ ਕਮੇਟੀਆਂ ਹਨ? ਉਹ ਕਿਸ ਤਰ੍ਹਾਂ ਆਪਣਾ ਕੰਮ ਚਲਾਉਂਦੀਆਂ ਹਨ?

( ੫ ) ਪਿੰਡ ਵਿੱਚ ਕੇਹੜੇ ਕੇਹੜੇ ਓਹਦੇ ਦਾਰ ਹੁੰਦੇ ਹਨ? ਉਨ੍ਹਾਂ ਦੇ ਕੀ ਫ਼ਰਜ਼ ਹਨ?

---

# ੧੪–ਨਾਲ ਲਗਦੇ ਮੁਲਖਾਂ ਦਾ ਹਾਲ

## (੧) ਰਿਆਸਤ ਜੰਮੂ ਤੇ ਕਸ਼ਮੀਰ

ਇਹ ਰਿਆਸਤ ਪੰਜਾਬ ਦੇ ਉੱਤਰ ਵਿਚ ਹੈ ਤੇ ਦੂਰ ਦੂਰ ਤਕ ਫੈਲੀ ਹੋਈ ਹੈ। ਇਸ ਦੇ ਉੱਤਰ ਵਿੱਚ ਚੀਨੀ ਤੁਰਕਿਸਤਾਨ, ਪੂਰਬ ਵਿੱਚ ਤਿੱਬਤ ਅਤੇ ਪੱਛਮ ਵਿੱਚ ਅਫ਼ਗਾਨਿਸਤਾਨ ਦਾ ਦੇਸ ਹੈ। ਜਦ ਅੰਗ੍ਰੇਜ਼ਾਂ ਨੇ ਸਿੱਖਾਂ ਨੂੰ ਪਹਿਲੀ ਲੜਾਈ ਵਿੱਚ ਹਰਾਇਆ ਸੀ, ਤਾਂ ਜੰਮੂ ਦੇ ਡੋਗਰੇ ਰਾਜਪੂਤ ਰਾਜੇ ਗੁਲਾਬ ਸਿੰਘ ਨੇ ਇੱਕ ਕਰੋੜ ਰੁਪਏ ਦੇ ਬਦਲੇ ਕਸ਼ਮੀਰ ਦਾ ਇਲਾਕਾ ਅੰਗ੍ਰੇਜ਼ਾਂ ਕੋਲੋਂ ਮੁੱਲ ਲੈ ਲਿਆ ਸੀ। ਅੱਜ ਕੱਲ੍ਹ ਉਸ ਦਾ ਘਰਾਣਾ ਇੱਥੇ ਰਾਜ ਕਰਦਾ ਹੈ। ਮਹਾਰਾਜੇ ਨੂੰ ਹਕੂਮਤ ਵਿੱਚ ਸਲਾਹ ਮਸ਼ਵਰਾ ਦੇਣ ਲਈ ਸਰਕਾਰ ਹਿੰਦ ਵੱਲੋਂ ਇੱਕ ਰਜ਼ੀਡੰਟ ਰੱਖਿਆ ਹੋਇਆ ਹੈ, ਜੋ ਸਿਆਲਕੋਟ ਛਾਉਣੀ ਵਿੱਚ ਰਹਿੰਦਾ ਹੈ।

**ਧਰਤੀ**–ਇਸ ਰਿਆਸਤ ਦਾ ਰਕਬਾ ਚੁਰਾਸੀ ਹਜ਼ਾਰ ਮੁਰੱਬਾ ਮੀਲ ਹੈ ਅਤੇ ਪੰਜਾਬ ਦੇ ਰਕਬੇ ਦੇ ਅੱਧ ਤੋਂ ਵਧੀਕ ਹੈ; ਪਰ ਸਾਰੇ ਇਲਾਕੇ ਵਿੱਚ ਬਰਫ਼ਾਨੀ ਪਹਾੜ, ਲੰਮੇ ਚੌੜੇ ਜੰਗਲ ਅਤੇ ਉੱਚੀਆਂ ਨੀਵੀਆਂ ਪਹਾੜੀਆਂ ਫੈਲੀਆਂ ਹੋਈਆਂ ਹਨ। ਹਿਮਾਲੇ ਦੀ ਅੰਦਰਲੀ ਧਾਰ ਰਿਆਸਤ ਵਿੱਚ ਸਿੰਧ ਦੀ ਵਾਦੀ ਨੂੰ ਝਨਾਂ ਤੇ ਜੇਹਲਮ ਦੀਆਂ ਵਾਦੀਆਂ ਤੋਂ ਵੱਖ ਕਰਦੀ ਹੈ ਅਤੇ ਉੱਤਰ-ਪੱਛਮ ਵਿੱਚ ਨੰਗਾ ਪਰਬਤ

ਸਦਾਉਂਦੀ ਹੈ। ਇਸ ਹਿੱਸੇ ਵਿਚ ਇਹ ਪਹਾੜ ਬਿਲਕੁਲ ਸੁੱਕੇ ਤੇ ਨੰਗੇ ਹੈਨ। ਚੁਫੇਰੇ ਪਹਾੜਾਂ ਦੇ ਹੋਣ ਕਰਕੇ ਮੌਸਮੀ ਹਵਾਵਾਂ ਅੰਦਰ ਨਹੀਂ ਆ ਸਕਦੀਆਂ; ਸੋ ਆਬ ਹਵਾ ਡਾਢੀ ਖੁਸ਼ਕ ਹੈ। ਦਰਿਆ ਸਿੰਧ ਇਸ ਪਹਾੜ ਦੇ ਉਦਾਲੇ ਹੋਕੇ ਦੱਖਣ ਵੱਲ ਮੁੜਦਾ ਹੈ।

ਹਿਮਾਲੇ ਦੀ ਵਿਚਲੀ ਧਾਰ ਝਣਾਂ ਨੂੰ ਲੰਘਕੇ ਦਰਿਆ ਜੇਹਲਮ ਦੇ ਨਿਕਾਸ ਤਕ ਚਲੀ ਗਈ ਹੈ ਅਤੇ ਪੱਛਮ ਵੱਲ ਮੁੜਕੇ ਕਿਸ਼ਣ ਗੰਗਾ ਦੀ ਵਾਦੀ ਬਣਾਉਂਦੀ ਹੈ। ਬਾਹਰਲੀ ਧਾਰ ਭਦਰਵਾਹ ਦੇ ਇਲਾਕੇ ਵਿੱਚੋਂ ਲੰਘਦੀ ਹੈ ਅਤੇ ਦਰਿਆ ਝਣਾਂ ਤੋਂ ਪਾਰ ਹੋਕੇ ਪੀਰ ਪੰਚਾਲ ਅਖਵਾਉਂਦੀ ਹੈ। ਉੱਤਰੀ ਧਾਰ ਅਤੇ ਪੀਰ ਪੰਚਾਲ ਦੇ ਵਿਚਕਾਰ ਕਸ਼ਮੀਰ ਦੀ ਸੁਹਾਉਣੀ ਤੇ ਹਰੀ ਭਰੀ ਵਾਦੀ ਹੈ।

**ਕਸ਼ਮੀਰ ਦੀ ਵਾਦੀ**–ਇਸ ਦੀ ਲੰਬਾਈ ਅੱਸੀ ਮੀਲ ਅਤੇ ਚੌੜਾਈ ਵੀਹ ਮੀਲ ਹੈ। ਦਰਿਆ ਜਹਲਮ ਇਸ ਦੇ ਠੀਕ ਵਿਚਕਾਰ ਵਗਦਾ ਹੈ। ਇਹ ਦਰਿਆ ਕਸ਼ਮੀਰ ਦੀ ਰਾਜਧਾਨੀ ਸਿਰੀ ਨਗਰ ਦੇ ਨੇੜੇ ਝੀਲ ਵੂਲਰ ਵਿੱਚ ਡਿਗਦਾ ਹੈ ਅਤੇ ਉੱਥੋਂ ਨਿਕਲਕੇ ਬਾਰਾਂਮੂਲੇ ਦੇ ਪਾਸ ਵਗਦਾ ਵਗਦਾ ਅੰਗ੍ਰੇਜ਼ੀ ਇਲਾਕੇ ਵਿੱਚ ਆ ਵੜਦਾ ਹੈ। ਕਬੀਸ਼ਰ ਇਸ ਵਾਦੀ ਨੂੰ ਅਦੁਤੀ ਇੰਦਰਾਪੁਰੀ ਨਾਲ ਉਪਮਾ ਦਿੰਦੇ ਹਨ। ਝੀਲ ਡਲ ਅਤੇ ਦੂਜੀਆਂ ਝੀਲਾਂ ਦਾ ਨਜ਼ਾਰਾ ਦੇਖਣ ਵਾਲਾ ਹੈ। ਇਨ੍ਹਾਂ ਦੇ ਕੰਢਿਆਂ ਤੇ ਕਈ ਤਰ੍ਹਾਂ ਦਾ ਘਾਹ ਉਗਦਾ ਹੈ। ਲੋਕ ਇਸ ਨੂੰ ਕੱਟਕੇ ਪਾਣੀ ਵਿੱਚ ਸੁੱਟ

ਦੇਂਦੇ ਹਨ ਤੇ ਇੱਕ ਲੰਮਾ ਜਿਹਾ ਤਖ਼ਤਾ ਬਣਾਕੇ ਉੱਪਰ ਤਰਬੂਜ਼ ਖਰਬੂਜੇ ਅਤੇ ਹੋਰਨਾਂ ਫਲਾਂ ਜਾਂ ਭਾਜੀਆਂ ਦੇ ਬੀ ਖਲੇਰ ਦਿੰਦੇ ਹਨ। ਕੁਝ ਦਿਨਾਂ ਮਗਰੋਂ ਵੇਲਾਂ ਉੱਗ ਪੈਂਦੀਆਂ ਹਨ ਅਤੇ ਇਹ ਤਖ਼ਤੇ ਤਰਦੇ ਰਹਿੰਦੇ ਹਨ। ਇਹ ਤਰਦੇ ਬਾਗ਼ ਤੇ ਚਨਾਰ ਦੇ ਦਰਖ਼ਤ ਬੜੇ ਚੰਗੇ ਲਗਦੇ ਹਨ। ਹਰਾ ਹਰਾ ਘਾਹ ਮਖ਼ਮਲ ਦਾ ਫ਼ਰਸ਼ ਜਾਪਦਾ ਹੈ। ਇਨ੍ਹਾਂ ਕੁਦਰਤੀ ਨਜ਼ਾਰਿਆਂ ਨੂੰ ਵੇਖਣ ਵਾਸਤੇ ਦੂਰੋਂ ਦੂਰੋਂ ਲੋਕ ਇੱਥੇ ਆਉਂਦੇ ਹਨ।

**ਆਬ ਹਵਾ-ਪੈਦਾਵਾਰੀ**--ਕਸ਼ਮੀਰ ਵਿੱਚ ਨੌਂਆਂ ਮਹੀਨਿਆਂ ਤੋਂ ਵੱਧ ਸਰਦੀ ਦੀ ਰੁੱਤ ਰਹਿੰਦੀ ਹੈ ਅਤੇ ਤਿੰਨ ਮਹੀਨੇ ਮਨ ਭਾਉਂਦੀ ਬਹਾਰ ਹੁੰਦੀ ਹੈ। ਇਨ੍ਹੀਂ ਦਿਨੀਂ ਪੰਜਾਬੋਂ ਤੇ ਬਾਹਰੋਂ ਲੋਕ ਇੱਥੇ ਵਾ ਬਦਲਾਣ ਤੇ ਮੌਜ ਮੇਲੇ ਵਾਸਤੇ ਆ ਜਾਂਦੇ ਹਨ। ਸਰਦੀਆਂ ਵਿੱਚ ਬਰਫ਼ ਬਹੁਤ ਪੈਂਦੀ ਹੈ। ਕਦੇ ਕਦੇ ਤਾਂ ਨੀਵੀਆਂ ਪਹਾੜੀਆਂ ਭੀ ਬਰਫ਼ ਨਾਲ ਚਿੱਟੀਆਂ ਦਿਸਦੀਆਂ ਹਨ। ਬਰਖਾ ਦੂਰ ਕਰਕੇ ਘੱਟ ਹੁੰਦੀ ਹੈ, ਪਰ ਦਰਿਆਵਾਂ ਪਹਾੜੀ ਨਦੀਆਂ ਨਾਲਿਆਂ ਅਤੇ ਝੀਲਾਂ ਤੇ ਚਸ਼ਮਿਆਂ ਕਰਕੇ ਪੈਦਾਵਾਰ ਬਹੁਤ ਹੁੰਦੀ ਹੈ। ਖ਼ਾਸ ਵਾਦੀ ਵਿੱਚ ਚੌਲ, ਬਦਾਮ, ਖਰੋਟ, ਨਾਸਪਾਤੀ ਅਤੇ ਮੇਵੇ ਬਹੁਤ ਹੁੰਦੇ ਹਨ। ਸੇਆਂ ਤੇ ਬੀਹਾਂ ਨੂੰ ਇੱਥੇ ਕੋਈ ਪੁਛਦਾ ਨਹੀਂ। ਕੇਸਰ ਤੇ ਬਿਨਫ਼ਸ਼ਾ ਇੱਥੇ ਘਾਹ ਵਾਙੂੰ ਉਗਦਾ ਹੈ। ਦੱਸੋ ਇਹ ਚੀਜ਼ਾਂ ਪੰਜਾਬ ਵਿੱਚ ਕਿਸ ਤਰ੍ਹਾਂ ਆਉਂਦੀਆਂ ਹਨ? ਸਿਰੀ ਨਗਰ ਤੋਂ ਇੱਕ ਸੜਕ ਰਾਵਲ-

ਪਿੰਡੀ ਤਕ ਆਉਂਦੀ ਹੈ । ਇਸ ਉੱਤੇ ਮੋਟਰਾਂ ਤੇ ਟਾਂਗੇ ਆਮ ਚਲਦੇ ਹਨ । ਲੋਕ ਸਿਰੀ ਨਗਰੋਂ ਬਾਰਾ ਮੂਲੇ, ਕੋਹਾਲੇ, ਕੋਹਮਰੀ ਤੇ ਰਾਵਲਪਿੰਡੀ ਅੱਪੜ ਜਾਂਦੇ ਹਨ । ਰਾਵਲਪਿੰਡੀਓਂ ਸਾਰਾ ਮਾਲ ਰੇਲ ਵਿੱਚ ਲਹੌਰ ਆ ਜਾਂਦਾ ਹੈ । ਸਿਰੀ ਨਗਰੋਂ ਇੱਕ ਸੜਕ ਜੰਮੂ ਆਉਂਦੀ ਹੈ ਅਤੇ ਜੰਮੂ ਰੇਲ ਕਰਕੇ ਪੰਜਾਬ ਦੇ ਸ਼ਹਿਰਾਂ ਨਾਲ ਮਿਲਿਆ ਹੋਇਆ ਹੈ। ਪਹਾੜਾਂ ਦੀਆਂ ਢਾਲਾਂ ਉੱਤੇ ਜੰਗਲ ਬਹੁਤ ਹਨ, ਜਿਨ੍ਹਾਂ ਵਿੱਚ ਦਿਆਰ, ਚੀਲ, ਸਫ਼ੈਦੇ ਅਤੇ ਚਨਾਰ ਦੇ ਰੁੱਖ ਉਗਦੇ ਹਨ, ਜਿਨ੍ਹਾਂ ਤੋਂ ਰਿਆਸਤ ਨੂੰ ਚੋਖੀ ਆਮਦਨ ਹੁੰਦੀ ਹੈ। ਘਾਟੀਆਂ ਵਿੱਚ ਸ਼ਤੂਤ ਦੇ ਦਰਖ਼ਤ ਮਿਲਦੇ ਹਨ ਅਤੇ ਰੇਸ਼ਮ ਵਾਸਤੇ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ। ਉੱਚੀਆਂ ਪਹਾੜੀਆਂ ਉੱਤੇ ਹਰਾ ਹਰਾ ਘਾਹ ਉਗਦਾ ਹੈ। ਲੋਕ ਅੰਗੋਰਾ ਦੀ ਕਿਸਮ ਦੀਆਂ ਬਕਰੀਆਂ ਪਾਲਦੇ ਹਨ ਅਤੇ ਇਨ੍ਹਾਂ ਤੋਂ ਉੱਨ ਲੈਂਦੇ ਹਨ।

**ਲੋਕਾਂ ਦੇ ਕਾਰ ਵਿਹਾਰ ਤੇ ਵੱਸੋਂ**--ਕਸ਼ਮੀਰ ਪਹਾੜੀ ਇਲਾਕਾ ਹੈ, ਇਸ ਕਰਕੇ ਵੱਸੋਂ ਬਹੁਤ ਥੋੜੀ ਹੈ। ਕਸ਼ਮੀਰ ਦੇ ਇਲਾਕੇ ਵਿੱਚ ਚਹੁੰ ਆਦਮੀਆਂ ਵਿੱਚੋਂ ਤਿੰਨ ਮੁਸਲਮਾਨ ਅਤੇ ਇੱਕ ਹਿੰਦੂ ਹੈ । ਜੰਮੂ ਵਿੱਚ ਰਾਜਪੂਤ, ਬ੍ਰਾਹਮਣ ਤੇ ਗੁੱਜਰ ਬਹੁਤੇ ਵਸਦੇ ਹਨ । ਕਸ਼ਮੀਰੀ ਸੋਨੇ ਚਾਂਦੀ ਤੇ ਲਕੜੀ ਦੇ ਕੰਮ ਵਿੱਚ ਬੜੇ ਕਾਰੀਗਰ ਹਨ ਅਤੇ ਬੜੀਆਂ ਬੜੀਆਂ ਵਧੀਆ ਚੀਜ਼ਾਂ ਬਣਾਉਂਦੇ ਹਨ। ਖਾਸ ਸਿਰੀ ਨਗਰ ਵਿੱਚ ਉੱਨ ਅਤੇ ਰੇਸ਼ਮ ਦੇ ਪੱਟ, ਚਾਦਰਾਂ

ਲੋਈਆਂ ਦੁਸ਼ਾਲੇ, ਧੁੱਸੇ ਤੇ ਹੋਰ ਪਸ਼ਮੀਨੇ ਦਾ ਮਾਲ ਅਤੇ ਕਲੀਚੇ ਤਿਆਰ ਹੁੰਦੇ ਹਨ।

**ਮਸ਼ਹੂਰ ਸ਼ਹਿਰ**--ਸਿਰੀ ਨਗਰ ਉਨ੍ਹਾਲ ਦੀ ਰਾਜ-ਧਾਨੀ ਹੈ। ਇਸ ਰੁੱਤ ਵਿੱਚ ਸਾਰੇ ਸਰਕਾਰੀ ਦਫ਼ਤਰ ਜੰਮੂ ਤੋਂ ਇੱਥੇ ਆ ਜਾਂਦੇ ਹਨ। ਇਹ ਸ਼ਹਿਰ ਝੀਲ ਡਲ ਦੇ ਕੰਢੇ ਉੱਤੇ ਹੈ, ਅਤੇ ਬੜਾ ਸੋਹਣਾ ਹੈ। ਬਹੁਤ ਸਾਰੇ ਲੋਕ ਬੇੜੀਆਂ ਵਿੱਚ ਰਹਿੰਦੇ ਹਨ ਅਤੇ ਇਹ ਬੇੜੀਆਂ ਝੀਲ ਵਿੱਚ ਤਰਦੀਆਂ ਫਿਰਦੀਆਂ ਹਨ। ਮੁਗ਼ਲ ਬਾਦਸ਼ਾਹ ਇੱਥੇ ਗਰਮੀਆਂ ਵਿੱਚ ਆਉਂਦੇ ਹੁੰਦੇ ਸਨ। ਉਸ ਵੇਲੇ ਦੀਆਂ ਕਈ ਇਮਾਰਤਾਂ ਅਤੇ ਬਾਗ਼ ਇੱਥੇ ਹੈਨ, ਜਿਹਾਕਿ ਸ਼ਾਲਾਬਾਗ਼, ਨਸੀਮਬਾਗ਼, ਨਿਸ਼ਾਤ ਬਾਗ਼, ਤਖ਼ਤ ਸੁਲੇਮਾਨ, ਸ਼ਾਹ ਹਮਦਾਨ ਦੀ ਖ਼ਾਨਗਾਹ, ਬਾਦਸ਼ਾਹੀ ਚਸ਼ਮਾ ਅਤੇ ਪਰੀ ਮਹਲ ਵੇਖਣ ਦੇ ਲੈਕ ਹਨ। ਦੱਸੋ ਇੱਥੋਂ ਦਾ ਰੇਸ਼ਮ ਦਾ ਕਾਰਖ਼ਾਨਾ ਕਿਸ ਤਰ੍ਹਾਂ ਚਲਦਾ ਹੈ ? ਇਸ ਕਾਰਖ਼ਾਨੇ ਵਿੱਚ ੧੫ ਮਣ ਰੇਸ਼ਮ ਰੋਜ਼ ਤਿਆਰ ਹੁੰਦਾ ਹੈ ਤੇ ਉਨਣ ਲਈ ਅੰਗ੍ਰੇਜ਼ਾਂ ਦੇ ਮੁਲਖ ਵਿੱਚ ਭੇਜਿਆ ਜਾਂਦਾ ਹੈ। ਚੀਨੀ ਤੁਰਕਿਸਤਾਨ, ਤਿੱਬਤ ਤੇ ਪੰਜਾਬ ਦਾ ਬੁਪਾਰ ਇੱਸੇ ਰਸਤੇ ਹੁੰਦਾ ਹੈ।

**ਅਨੰਤ ਨਾਗ**—ਇਸ ਦਾ ਦੂਜਾ ਨਾਉਂ ਇਸਲਾਮਾ-ਬਾਦ ਹੈ। ਇੱਥੇ ਬਹੁਤ ਸਾਰੇ ਕਸ਼ਮੀਰੀ ਕਾਰੀਗਰ ਵਸਦੇ ਹਨ।

**ਲੇਹ**—ਸੂਬਾ ਲਦਾਖ਼ ਦਾ ਸਦਰ ਹੈ ਅਤੇ ਸਮੁੰਦਰ ਤਲ ਤੋਂ ੧੧੫੦੦ ਫੁਟ ਦੀ ਉਚਾਈ ਉੱਤੇ ਹੈ। ਚੁਫੇਰੇ ਪਹਾੜਾਂ ਨਾਲ ਘਿਰਿਆ ਹੋਇਆ ਹੈ। ਮੀਂਹ ਬਹੁਤ ਘੱਟ ਪੈਂਦਾ ਹੈ।

**ਠੰਢ ਤੇ ਗਰਮੀ**—ਦੋਵੇਂ ਅੱਤ ਦੀਆਂ ਪੈਂਦੀਆਂ ਹਨ।

**ਗੁਲ ਮਰਗ**—ਨਰੋਈ ਥਾਂ ਹੈ। ਸਿਰੀ ਨਗਰੋਂ ਇੱਥੋਂ ਤਾਈਂ ਸੜਕ ਜਾਂਦੀ ਹੈ ਅਤੇ ਉਨ੍ਹਾਲ ਵਿੱਚ ਮਹਾਰਾਜਾ ਸਾਹਿਬ ਇੱਥੇ ਬਿਰਾਜਦੇ ਹਨ।

**ਗਿਲਗਿਤ**—ਚੀਨੀ ਤੁਰਕਿਸਤਾਨ ਦੀ ਹੱਦ ਦੇ ਨੇੜੇ ਹੈ। ਸਰਕਾਰ ਅੰਗ੍ਰੇਜ਼ੀ ਨੇ ਇੱਥੇ ਛਾਉਣੀ ਪਾਈ ਹੋਈ ਹੈ।

**ਬਾਰਾਮੂਲਾ**—ਇਸਲਾਮਾਬਾਦ ਤੋਂ ਬਾਰਾਮੂਲੇ ਤਕ ਦਰਿਆ ਜੇਹਲਮ ਵਿੱਚ ਬੇੜੀਆਂ ਚਲਦੀਆਂ ਹਨ। ਇੱਥੋਂ ਇਸ ਦਰਿਆ ਦੀ ਚਾਲ ਤਿੱਖੀ ਹੋ ਜਾਂਦੀ ਹੈ। ਰਿਆਸਤ ਦੇ ਜੰਗਲ ਦੇ ਮਹਿਕਮੇਂ ਦਾ ਇੱਕ ਅਫ਼ਸਰ ਇੱਥੇ ਰਹਿੰਦਾ ਹੈ।

**ਜੰਮੂ**—ਸੂਬਾ ਜੰਮੂੰ ਦੀ ਰਾਜਧਾਨੀ ਹੈ। ਸਿਆਲੇ ਵਿੱਚ ਮਹਾਰਾਜਾ ਸਾਹਿਬ ਇੱਥੇ ਰਹਿੰਦੇ ਹਨ। ਇੱਥੇ ਸ਼ਾਹੀ ਮਹਿਲ, ਅਜੈਬ ਘਰ; ਪਿਆਜ਼ੀ ਮਹਿਲ; ਰਘੁਨਾਥ ਜੀ ਦਾ ਮੰਦਰ ਅਤੇ ਤਵੀ ਦਾ ਪੁਲ ਦੇਖਣ ਦੇ ਲਾਇਕ ਹਨ। ਰਿਆਸਤ ਦੇ ਵਡੇ ਵਡੇ ਸ਼ਹਿਰਾਂ ਅਰਥਾਤ ਸਾਂਬਾ, ਰਾਮ ਨਗਰ ਦਾ ਬੁਪਾਰ ਇਸ ਸ਼ਹਿਰ ਨਾਲ ਹੁੰਦਾ ਹੈ।

## ਪ੍ਰਸ਼ਨ

( ੧ ) ਕਸ਼ਮੀਰ ਨੂੰ ਸੁਰਗ ਦਾ ਨਮੂਨਾ ਕਿਉਂ ਆਖਦੇ ਹਨ ? ਇੱਥੋਂ ਦੀ ਵਡੀ ਵਡੀ ਪੈਦਾਵਾਰ ਕੀ ਹੈ ?

( ੨ ) ਲਹੌਰ ਦਾ ਇੱਕ ਸੁਦਾਗਰ ਉੱਨ ਦੇ ਕਪੜਿਆਂ ਦਾ ਬੁਪਾਰ ਕਰਦਾ ਹੈ । ਦੱਸੋ ਉਹ ਰਿਆਸਤ ਵਿੱਚੋਂ ਕਿੱਥੋਂ ਮਾਲ ਮੰਗਵਾਏ ਅਤੇ ਉਹ ਕਿਸ ਤਰ੍ਹਾਂ ਉਸ ਤਕ ਪਹੁੰਚੇਗਾ ?

( ੩ ) ਅਮ੍ਰਿਤਸਰ ਦੇ ਇਕ ਸ਼ਰਬਤ ਵੇਚਣ ਵਾਲੇ ਨੇ ਲੱਦਾਖ਼ ਤੋਂ ਬਰਫ਼ ਮੰਗਵਾਉਣ ਲਈ ਚਿੱਠੀ ਲਿਖੀ ? ਦੱਸੋ ਉਸ ਨੇ ਕੀ ਗ਼ਲਤੀ ਕੀਤੀ ?

( ੪ ) ਕਸ਼ਮੀਰ ਦੀ ਧਰਤੀ ਅਤੇ ਵਡੀਆਂ ਵਡੀਆਂ ਦਸਤਕਾਰੀਆਂ ਦਾ ਹਾਲ ਦੱਸੋ !

( ੫ ) ਹੇਠਲੀਆਂ ਥਾਂਵਾਂ ਕਿਉਂ ਮਸ਼ਹੂਰ ਹਨਃ—
ਸਿਰੀ ਨਗਰ, ਗੁਲ ਮਰਗ, ਜੰਮੂੰ; ਗਿਲਗਿਤ, ਬਾਰਾ ਮੂਲਾ

# (੨) ਉਤਰ ਪੱਛਮੀ ਸਰਹੱਦੀ ਸੂਬਾ

ਇਹ ਨਵਾਂ ਸੂਬਾ ਸਨ ੧੯੦੧ ਈਃ ਵਿੱਚ ਬਣਾਇਆ ਗਿਆ। ਇਸ ਤੋਂ ਪਹਿਲੇ ਹਜ਼ਾਰਾ, ਪਸ਼ੌਰ, ਡੇਰਾ ਇਸਮਾ-ਈਲ ਖ਼ਾਂ ਤੇ ਬੰਨੂੰ ਦੇ ਸਰਹੱਦੀ ਜ਼ਿਲੇ ਪੰਜਾਬ ਵਿੱਚ ਹੀ ਸਨ; ਪਰ ਸਰਕਾਰ ਹਿੰਦ ਨੇ ਸਰਹੱਦ ਦੇ ਇੰਤਜ਼ਾਮ ਵਾਸਤੇ ਇਨ੍ਹਾਂ ਜ਼ਿਲਿਆਂ ਨੂੰ ਸਰਹੱਦੀ ਇਲਾਕੇ ਚਿਤਰਾਲ ਨਾਲ

ਮਿਲਾ ਦਿੱਤਾ ਅਤੇ ਚੀਫ਼ ਕਮਿਸ਼ਨਰ ਇੱਥੋਂ ਦਾ ਵੱਡਾ ਹਾਕਮ ਥਾਪ ਦਿੱਤਾ, ਪਰ ਪਹਿਲੀ ਅਪ੍ਰੈਲ ਸਨ ੧੯੩੨ ਈ: ਤੋਂ ਇਹ ਸੂਬਾ ਗਵਰਨਰ ਦੇ ਮਤਹਿਤ ਹੈ ਅਤੇ ਉਸ ਦੀ ਮਦਦ ਲਈ ਦੋ ਕੌਂਸਲਾਂ ਬਣਾਈਆਂ ਗਈਆਂ ਹਨ।

**ਚਾਰੇ ਹੱਦਾਂ**—ਨਕਸ਼ੇ ਉੱਤੇ ਵੇਖੋ ਇਸ ਸੂਬੇ ਦੇ ਉੱਤਰ ਵਿੱਚ ਅਫ਼ਗਾਨਿਸਤਾਨ, ਦੱਖਣ ਵਿੱਚ ਪੰਜਾਬ ਤੇ ਬਲੋਚਿਸਤਾਨ, ਪੂਰਬ ਵਿੱਚ ਰਿਆਸਤ ਕਸ਼ਮੀਰ ਤੇ ਪੰਜਾਬ ਦੇ ਕੁਝ ਜ਼ਿਲੇ ਅਤੇ ਪੱਛਮ ਵਿੱਚ ਅਫ਼ਗਾਨਿਸਤਾਨ ਹੈ। ਇਸ ਦੀ ਸ਼ਕਲ ਸੂਰਤ ਇਕ ਬੇ ਢੰਗੇ ਜੇਹੇ ਚੌਰਸ ਵਾਕੂੰ ਹੈ, ਜਿਸ ਦੀ ਲੰਬਾਈ ਦੀਆਂ ਬਾਹੀਆਂ ਚੌੜਾਈ ਦੀਆਂ ਬਾਹੀਆਂ ਨਾਲੋਂ ਕਈ ਗੁਣਾ ਵੱਧ ਹਨ।

**ਧਰਤੀ ਤੇ ਦਰਿਆ**—ਇਸ ਸੂਬੇ ਵਿੱਚ ਹਿੰਦੂਕੁਸ਼, ਸੁਫ਼ੈਦ, ਸਿਆਹ ਤੇ ਸੁਲੇਮਾਨ ਪਹਾੜ ਫੈਲੇ ਹੋਏ ਹਨ ਅਤੇ ਸਾਰੀ ਜ਼ਮੀਨ ਪਹਾੜੀ ਹੈ। ਧਰਤੀ ਵੱਲ ਵੇਖੀਏ, ਤਾਂ ਇਹ ਪਹਾੜ ਸੂਬੇ ਨੂੰ ਦੋ ਹਿੱਸਿਆਂ ਵਿੱਚ ਵੰਡ ਦੇਂਦੇ ਹਨ—(੧) ਉੱਤਰੀ (੨) ਦੱਖਣੀ।

**ਉੱਤਰੀ ਹਿੱਸਾ**—ਇਸ ਹਿੱਸੇ ਵਿੱਚ ਦਰਿਆ ਕਾਬਲ ਦੇ ਉੱਤਰ ਦਾ ਇਲਾਕਾ ਸ਼ਾਮਲ ਹੈ ਅਤੇ ਹਿੰਦੂਕੁਸ਼ ਪਹਾੜ ਸ਼ਾਖਾਂ ਸਮੇਤ ਉੱਤਰ-ਦੱਖਣ ਵੱਲ ਫੈਲਿਆ ਹੋਇਆ ਹੈ। ਇਹ ਪਹਾੜ ਦਰਿਆ ਸਵਾਤ, ਪੰਜਕੋੜਾ ਤੇ ਕਨਾਰ ਦੀਆਂ ਵਾਦੀਆਂ ਨੂੰ ਇਕ ਦੂਜੀ ਤੋਂ ਨਿਖੇੜਦੇ ਹਨ। ਇਨ੍ਹਾਂ ਵਾਦੀਆਂ

ਵਿੱਚ ਮਹਮੰਦ, ਬਜੌੜੀ, ਸਵਾਤੀ ਅਤੇ ਬੁਨੇਰ ਕੌਮਾਂ ਵਸਦੀਆਂ ਹਨ। ਦਰਗਈ ਤੇ ਮਲਾਕੰਡ ਦੇ ਮਸ਼ਹੂਰ ਦਰੇ ਇੱਸੇ ਹਿੱਸੇ ਵਿੱਚ ਹਨ । ਸਰਕਾਰ ਨੇ ਇਨ੍ਹਾਂ ਦੀ ਰਾਖੀ ਵਾਸਤੇ ਨੌਸ਼ਹਿਰੇ ਤੋਂ ਦਰਗਈ ਤਕ ਰੇਲ ਬਣਾਈ ਹੋਈ ਹੈ। ਦਰਿਆ ਕਾਬਲ ਆਪਣੀਆਂ ਸਹਾਇਕ ਨਦੀਆਂ ਅਰਥਾਤ ਦਰਿਆ ਸਵਾਤ, ਪੰਜਕੋੜਾ ਆਦਿਕ ਨੂੰ ਨਾਲ ਲੈਂਦਾ ਅਟਕ ਤੇ ਸਿੰਧ ਵਿੱਚ ਆ ਡਿਗਦਾ ਹੈ, ਜੋ ਸੂਬੇ ਦੀ ਪੂਰਬੀ ਹੱਦ ਬਣਾਉਂਦਾ ਹੈ । ਇਹ ਦਰਿਆ ਪਹਾੜੀ ਇਲਾਕੇ ਵਿੱਚੋਂ ਲੰਘਦੇ ਹਨ, ਇਸ ਕਰਕੇ ਜ਼ੋਰ ਨਾਲ ਵਗਦੇ ਹਨ ਅਤੇ ਬਪਾਰ ਵਾਸਤ ਕਿਸੇ ਕੰਮ ਨਹੀਂ ਆ ਸਕਦੇ । ਹਾਂ, ਇਨ੍ਹਾਂ ਦਰਿਆਵਾਂ ਨੇ ਪਹਾੜਾਂ ਨੂੰ ਕੱਟ ਕੱਟ ਕੇ ਆਪਣੇ ਲਾਂਘੇ ਲਈ ਡੂੰਘੀਆਂ ਘਾਟੀਆਂ ਬਣਾ ਲਈਆਂ ਹਨ, ਜਿਨ੍ਹਾਂ ਦੀ ਰਾਹੀਂ ਆਉਣ ਜਾਣ ਹੋ ਸਕਦਾ ਹੈ। ਦਰਿਆ ਕਾਬਲ ਦੇ ਦੱਖਣ ਵਿੱਚ ਪਸ਼ੌਰ ਦੀ ਹਰੀ ਭਰੀ ਵਾਦੀ ਹੈ। ਇਸ ਦੇ ਪੱਛਮ ਨੂੰ ਸੁਫ਼ੈਦ ਪਹਾੜ ਹੈ। ਮਸ਼ਹੂਰ ਇਤਿਹਾਸਕ ਦਰਾ ਖ਼ੈਬਰ ਇੱਥੋਂ ਠੀਕ ਦੱਖਣ ਵਿੱਚ ਹੈ, ਜਿਥੇ ਦਰਿਆ ਕਾਬਲ ਪਸ਼ੌਰ ਦੀਆਂ ਸੌੜੀਆਂ ਘਾਟੀਆਂ ਵਿੱਚ ਆਣ ਵੜਦਾ ਹੈ। ਅੰਗ੍ਰੇਜ਼ੀ ਰਾਜ ਤੋਂ ਪਹਿਲੇ ਬਹੁਤ ਸਾਰੇ ਹੱਲਾ ਕਰਨ ਵਾਲੇ ਇੱਸੇ ਦਰੇ ਵਿੱਚੋਂ ਲੰਘਕੇ ਸਾਡੇ ਦੇਸ ਉੱਤੇ ਚੜ੍ਹਾਈ ਕਰਦੇ ਰਹੇ। ਇਹ ਭੀੜਾ ਦਰਾ ਜਮਰੋਦ ਤੋਂ ਲੰਡੀਖਾਨੇ ਤਕ ਜਾਂਦਾ ਹੈ। ਪਸ਼ੌਰ ਛਾਉਂਣੀ ਇਸ ਦੀ ਰਾਖੀ ਕਰਦੀ ਹੈ। ਕੁਝ ਚਿਰ ਤੋਂ ਸਰਕਾਰ ਨੇ ਛੋਟੀ ਪਟੜੀ ਦੀ ਰੇਲ "ਖ਼ੈਬਰ ਰੇਲ"

ਬਣਾਈ ਹੋਈ ਹੈ। ਇਹ ਰੇਲ ਜਮਰੋਦ ਤੋਂ ਲੰਡੀ ਖ਼ਾਨੇ ਤਕ ੨੬ $\frac{੧}{੨}$ ਮੀਲ ਲੰਮੀ ਹੈ। ਇਸ ਦੇ ਹੋਣ ਨਾਲ ਦਰਾ ਖ਼ੈਬਰ ਦੀ ਰਾਖੀ ਦਾ ਪੂਰਾ ਪੂਰਾ ਇੰਤਜ਼ਾਮ ਹੋ ਗਿਆ ਹੈ।

**ਦੱਖਨੀ ਹਿੱਸਾ**—ਇਸ ਹਿੱਸੇ ਵਿੱਚ ਦਰਿਆ ਕੁਰਮ ਦੀ ਵਾਦੀ ਹੈ, ਜਿਸ ਦੇ ਸਿਰੇ ਉੱਤੇ ਪੈਵਾਰ ਦਾ ਦਰਾ ਹੈ। ਇੱਥੋਂ ਗ਼ਜ਼ਨੀ ਨੂੰ ਰਾਹ ਜਾਂਦਾ ਹੈ। ਇਸ ਵਾਦੀ ਦੇ ਦੱਖਣ ਵਿੱਚ ਕੋਹਾਟ ਦਾ ਜ਼ਿਲਾ ਹੈ, ਜਿੱਥੇ ਸਰਕਾਰੀ ਛਾਉਣੀ ਬਣੀ ਹੋਈ ਹੈ ਅਤੇ ਰੇਲ ਤੇ ਮੋਟਰ ਦੀ ਸੜਕ ਕਰਕੇ ਬਲ ਦੇ ਇਲਾਕੇ ਤੇ ਪੰਜਾਬ ਨਾਲ ਮਿਲਿਆ ਹੋਇਆ ਹੈ। ਕੁਰਮ ਵਾਦੀ ਤੇ ਦਰਿਆ ਗੋਮਲ ਦੇ ਵਿਚਕਾਰ ਵਜ਼ੀਰਿਸਤਾਨ ਦਾ ਪਹਾੜੀ ਤੇ ਉੱਚਾ ਨੀਵਾਂ ਇਲਾਕਾ ਹੈ। ਇੱਥੋਂ ਦੀ ਜ਼ਮੀਨ ਬੰਜਰ ਹੈ ਤ ਲੋਕ ਗ਼ਰੀਬ ਹਨ। ਅਕਸਰ ਆਸ ਪਾਸ ਦੇ ਹਰੇ ਭਰੇ ਇਲਾਕਿਆਂ ਵਿੱਚ ਲੁੱਟ ਮਾਰ ਕਰਦੇ ਰਹਿੰਦੇ ਹਨ।

ਟੋਚੀ ਵਾਦੀ ਦੇ ਐਨ ਦੱਖਣ ਵਿੱਚ ਸ਼ਹਿਰ ਬੰਨੂੰ ਹੈ। ਅੱਜ ਕੱਲ੍ਹ ਇਹ ਸ਼ਹਿਰ ਸਰਹੱਦੀ ਸੂਬੇ ਦੀਆਂ ਸੜਕਾਂ ਦਾ ਕੇਂਦ੍ਰ ਹੈ ਤੇ ਰੇਲ ਦੀ ਸੜਕ ਦੀ ਰਾਹੀਂ ਕਾਲਾ ਬਾਗ਼ ਨਾਲ ਮਿਲਿਆ ਹੋਇਆ ਹੈ। ਦਰਾ ਗੋਮਲ ਤਖ਼ਤ ਸੁਲੇਮਾਣ ਤੋਂ ੩੦ ਮੀਲ ਉੱਤਰ ਨੂੰ ਹੈ। ਇਸ ਦਰੇ ਦੇ ਰਸਤੇ ਗ਼ਜ਼ਨੀ ਤੇ ਈਰਾਣ ਨਾਲ ਬ੍ਯੁਪਾਰ ਹੁੰਦਾ ਹੈ ਅਤੇ ਡੇਰਾ ਇਸਮਾਈਲ ਖ਼ਾਂ ਦੀ ਛਾਉਣੀ ਇਸ ਦੀ ਰਾਖੀ ਕਰਦੀ ਹੈ। ਇਸ ਰਸਤੇ



ਦੱਰਾ ਖ਼ੈਬਰ (ਅਫ਼ਗਾਨਿਸਤਾਨ ਔਰ ਭਾਰਤਵਰਸ਼ ਦੇ
ਵਿਚਕਾਰ ਵਜਾਪਾਰਿਕ ਮਾਰਗ।)



ਕਿਲਾਹ ਜਮਰੌਦ (ਦੱਰਾ ਖੈਬਰ ਦੀ ਰਖਜਾ ਕਰਦਾ ਹੈ।)

ਅਫ਼ਗਾਨਿਸਤਾਨ ਦੇ ਸੁਦਾਗਰ ਮਾਲ ਅਸਬਾਬ ਲੈਕੇ ਆਉਂਦੇ ਹਨ ਤੇ ਫਲ, ਰੇਸ਼ਮ, ਉੱਨ ਦੇ ਬੋਰੇ, ਭੇਡਾਂ ਦੀਆਂ ਖੱਲਾਂ ਤੇ ਦਰੀਆਂ ਵੇਚਦੇ ਹਨ। ਦੱਖਣ-ਪੱਛਮ ਵੱਲ ਸੁਲੇਮਾਨ ਪਹਾੜ ਹੈ, ਜਿਸ ਵਿੱਚੋਂ ਦਰਿਆ ਕੁਰਮ ਲੰਘਕੇ ਆਪਣੇ ਸਹਾਇਕ ਦਰਿਆ ਟੋਚੀ ਸਣੇ ਸਿੰਧ ਵਿੱਚ ਜਾ ਪੈਂਦਾ ਹੈ।

**ਆਬਹਵਾ ਤੇ ਪੈਦਾਵਾਰ**--ਆਬ ਹਵਾ ਗਰਮੀਆਂ ਵਿੱਚ ਗਰਮ ਖੁਸ਼ਕ ਤੇ ਸਰਦੀਆਂ ਵਿੱਚ ਡਾਢੀ ਠੰਢੀ ਹੁੰਦੀ ਹੈ। ਮੀਂਹ ਦਾ ਬੜਾ ਤੋੜਾ ਹੈ, ਕਿਉਂ ਜੋ ਇਹ ਸੂਬਾ ਸਮੁੰਦਰੋਂ ਬਹੁਤ ਦੂਰ ਹੈ ਤੇ ਮੌਸਮੀ ਹਵਾਵਾਂ ਇੱਥੋਂ ਤਕ ਪਹੁੰਚਦੀਆਂ ਪਹੁੰਚਦੀਆਂ ਸੁੱਕ ਜਾਂਦੀਆਂ ਹਨ, ਇਸ ਕਰਕੇ ਪੈਦਾਵਾਰ ਵੀ ਘੱਟ ਹੁੰਦੀ ਹੈ। ਮਦਾਨੀ ਹਿੱਸੇ ਦੇ ਲੋਕ ਦਰਿਆਵਾਂ ਦੀਆਂ ਹਰੀਆਂ ਭਰੀਆਂ ਵਾਦੀਆਂ ਵਿੱਚ ਵਾਹੀ ਕਰਦੇ ਹਨ ਅਤੇ ਕਮਾਦ, ਕਣਕ, ਚੌਲ, ਜੁਆਰ ਬਾਜਰਾ ਤੇ ਫਲ ਤਰਕਾਰੀਆਂ ਬੀਜਦੇ ਹਨ। ਪਸ਼ੌਰ ਦੀ ਵਾਦੀ ਨੂੰ ਦਰਿਆ ਸਵਾਤ, ਕਾਬਲ ਤੇ ਬਾੜੇ ਦੀਆਂ ਨਹਿਰਾਂ ਨਾਲ ਸਿੰਜਿਆ ਗਿਆ ਹੈ ਅਤੇ ਕਣਕ, ਚੌਲ ਤੇ ਫਲਾਂ ਦੀ ਪੈਦਾਵਾਰ ਬਹੁਤ ਹੁੰਦੀ ਹੈ। ਪਹਾੜੀ ਹਿੱਸੇ ਵਿੱਚ ਭੇਡਾਂ ਬਕਰੀਆਂ ਪਾਲੀਆਂ ਜਾਂਦੀਆਂ ਹਨ ਅਤੇ ਇਨ੍ਹਾਂ ਦੀ ਉੱਨ ਨਾਲ ਕੰਬਲ ਤੇ ਧੁੱਸੇ ਬਣਾਏ ਜਾਂਦੇ ਹਨ। ਵੱਸੋਂ ੪੭ ਲੱਖ ਦੇ ਲਗਭਗ ਹੈ, ਜਿਨ੍ਹਾਂ ਵਿੱਚ ਮੁਸਲਮਾਨ ਬਹੁਤੇ ਹਨ। ਪਹਾੜੀ ਹਿੱਸੇ ਦੇ ਲੋਕ ਪਸ਼ਤੋ ਤੇ ਮਦਾਨੀ ਪੰਜਾਬੀ ਬੋਲਦੇ ਹਨ।

**ਮੁਲਖੀ ਵੰਡ**—ਇਹ ਸੂਬਾ ਦੋ ਕਮਿਸ਼ਨਰੀਆਂ ਪਸ਼ੌਰ ਤੇ ਡੇਰਾਜਾਤ ਵਿੱਚ ਵੰਡਿਆ ਹੋਇਆ ਹੈ। ਪਹਿਲੀ ਕਮਿਸ਼ਨਰੀ ਪਸ਼ੌਰ ਵਿੱਚ ਕੋਹਾਟ, ਹਜ਼ਾਰਾ ਤੇ ਪਸ਼ੌਰ ਦੇ ਤਿੰਨ ਜ਼ਿਲੇ ਹਨ ਅਤੇ ਦੂਜੀ ਡੇਰਾਜਾਤ ਵਿੱਚ ਬੰਨੂੰ ਤੇ ਡੇਰਾ ਇਸਮਾਈਲ ਖ਼ਾਂ ਹੈਨ।

**ਮਸ਼ਹੂਰ ਸ਼ਹਿਰ**—ਪਸ਼ੌਰ ਸੂਬੇ ਦਾ ਸਦਰ ਤੇ ਤਜਾਰਤੀ ਸ਼ਹਿਰ ਹੈ। ਅਫ਼ਗਾਨਿਸਤਾਨ ਤੇ ਪੰਜਾਬ ਦਾ ਮਾਲ ਇੱਸੇ ਰਾਹੋਂ ਲੰਘਦਾ ਹੈ। ਇੱਥੇ ਇੱਕ ਵੜੀ ਭਾਰੀ ਛਾਉਣੀ ਹੈ। ਖਾਸ ਸ਼ਹਿਰ ਵਿੱਚ ਕਈ ਪੁਰਾਣੀਆਂ ਇਮਾਰਤਾਂ ਦੇਖਣ ਵਾਲੀਆਂ ਹਨ। ਵੱਡੇ ਬਜ਼ਾਰ ਵਿੱਚ ਬਹੁਤ ਲੈਣ ਦੇਣ ਹੁੰਦਾ ਹੈ। ਲੁੰਗੀਆਂ, ਕੁੱਲੇ, ਤਿੱਲੇ ਦਾ ਕੰਮ, ਜੁੱਤੀਆਂ ਤੇ ਪੱਖੀਆਂ, ਅੰਗੂਰ, ਆੜੂ ਤੇ ਅਨਾਰ ਪੰਜਾਬ ਵਿੱਚ ਵਿਕਣ ਲਈ ਆਉਂਦੇ ਹਨ।

ਐਬਟਾਬਾਦ ਜ਼ਿਲਾ ਹਜ਼ਾਰੇ ਵਿੱਚ ਹੈ ਤੇ ਨਰੋਇਆ ਥਾਂ ਹੈ। ਇਸ ਦੇ ਨੇੜੇ ਹੀ ਨਥੀਆ ਗਲੀ ਇੱਕ ਛੋਟੀ ਜੇਹੀ ਪਹਾੜੀ ਜਗ੍ਹਾ ਹੈ, ਜਿੱਥੇ ਗਵਰਨਰ ਉਨ੍ਹਾਲੇ ਵਿੱਚ ਰਹਿੰਦਾ ਹੈ।

**ਬੰਨੂੰ ਤੇ ਡੇਰਾ ਇਸਮਾਈਲ ਖ਼ਾਂ**—ਦੱਸੋ ਇਹ ਦੋਵੇਂ ਛਾਉਣੀਆਂ ਕਿਨ੍ਹਾਂ ਦਰਿਆਂ ਦੀ ਰੱਖੀ ਕਰਦੀਆਂ ਹਨ? ਅਤੇ ਕਿਨ੍ਹਾਂ ਇਲਾਕਿਆਂ ਨਾਲ ਇਨ੍ਹਾਂ ਦਾ ਲੈਣ ਦੇਣ ਹੁੰਦਾ ਹੈ?

**ਕੋਹਾਟ**--ਛਾਉਣੀ ਹੈ । ਇੱਥੋਂ ਅਫ਼ਗਾਨਿਸਤਾਨ ਨੂੰ ਰਾਹ ਜਾਂਦਾ ਹੈ। ਇੱਸੇ ਜ਼ਿਲੇ ਵਿੱਚ ਲੂਣ ਤੇ ਮਿੱਟੀ ਦਾ ਤੇਲ ਕੱਢਿਆ ਜਾਂਦਾ ਹੈ।

**ਥਲ**--ਕੋਹਾਟ ਤੋਂ ਰੇਲ ਹੰਗੂ ਤੇ ਥਲ ਤਕ ਅਪੜਦੀ ਹੈ। ਇੱਥੇ ਸਰਕਾਰੀ ਫ਼ੌਜਾਂ ਰਹਿੰਦੀਆਂ ਹਨ।

**ਚਿਤਰਾਲ**--ਸ਼ਹਿਰ ਚਿਤਰਾਲ ਦੇ ਉੱਤੇ ਹੈ। ਇੱਥੇ ਸਰਕਾਰੀ ਛਾਉਣੀ ਹੈ । ਇਸ ਇਲਾਕੇ ਦੇ ਹਾਕਮ ਨੂੰ ਚਿਤਰਾਲ ਦਾ ਮਿਹਤਰ ਆਖਦੇ ਹਨ ਅਤੇ ਉਹ ਅੰਗ੍ਰੇਜ਼ਾਂ ਦੇ ਅਧੀਣ ਹੈ।

## ਪ੍ਰਸ਼ਨ

( ੧ ) ਕੀ ਸਬਬ ਹੈ ਕਿ ਉੱਤਰ-ਪਛਮੀ ਸਰਹੱਦੀ ਸੂਬੇ ਵਿੱਚ ਛਾਉਣੀਆਂ ਬਹੁਤ ਹਨ ?

( ੨ ) ਧਰਤੀ ਵਲੋਂ ਵੇਖਕੇ ਇਸ ਸੂਬੇ ਨੂੰ ਕਿੰਨਿਆਂ ਹਿੱਸਿਆਂ ਵਿੱਚ ਵੰਡ ਸਕਦੇ ਹਾਂ ? ਹਰੇਕ ਦਾ ਹਾਲ ਸੰਖੇਪ ਕਰਕੇ ਲਿਖੋ।

( ੩ ) ਡੇਰਾ ਇਸਮਾਈਲ ਖ਼ਾਂ, ਬੰਨੂੰ, ਪਸ਼ੌਰ ਤੇ ਕੋਹਾਟ ਦਾ ਬੁਪਾਰ ਕਿਨ੍ਹਾਂ ਕਿਨ੍ਹਾਂ ਇਲਾਕਿਆਂ ਨਾਲ ਹੁੰਦਾ ਹੈ ? ਤੇ ਉਨ੍ਹਾਂ ਥਾਂਵਾਂ ਤੋਂ ਕੀ ਕੀ ਚੀਜ਼ਾਂ ਇੱਥੇ ਆਉਂਦੀਆਂ ਹਨ ?

( ੪ ) ਇਸ ਸੂਬੇ ਵਿੱਚ ਆਉਣ ਜਾਣ ਕਿਸ ਕਿਸ ਤਰ੍ਹਾਂ ਹੁੰਦਾ ਹੈ ਤੇ ਲੋਕਾਂ ਦੇ ਵਡੇ ਵਡੇ ਕੰਮ ਕਾਜ ਕੀ ਕੀ ਹਨ ?

( ੫ ) ਹੇਠਲੇ ਸ਼ਹਿਰ ਕਿਉਂ ਮਸ਼ਹੂਰ ਹੈਨਃ—

ਪਸ਼ੌਰ, ਬਲ, ਨਥੀਆ ਗਲੀ, ਚਿਤਰਾਲ, ਡੇਰਾ ਇਸਮਾਈਲ ਖ਼ਾਂ,

( ੬ ) ਇਸ ਸੂਬੇ ਦੇ ਦਰਿਆ ਬੁਪਾਰ ਦੇ ਵਾਸਤੇ ਕਿਉਂ ਕੰਮ ਦੇ ਨਹੀਂ ? ਕਿਸ ਦਰਿਆ ਤੋਂ ਧਰਤੀ ਨੂੰ ਪਾਣੀ ਦੇਣ ਦਾ ਕੰਮ ਲਿਆ ਜਾਂਦਾ ਹੈ ?

# ( ੩ ) ਸੂਬਾ ਦਿੱਲੀ

ਦਿੱਲੀ ਦਾ ਸੂਬਾ ਸਾਰਿਆਂ ਸੂਬਿਆਂ ਤੋਂ ਛੋਟਾ ਹੈ। ਇਸ ਦਾ ਰਕਬਾ ਛੇ ਕੁ ਸੌ ਮੁਰੱਬਾ ਮੀਲ ਹੈ ਅਤੇ ਵੱਸੋਂ ਚਾਰ ਲੱਖ ਤੋਂ ਵੱਧ ਹੈ। ਸਾਡੇ ਸ਼ਹਨਸ਼ਾਹ ਜਾਰਜ ਪੰਜਵੇਂ ਨੇ ੧੨ ਦਸੰਬਰ ਸਨ ੧੯੧੧ ਈਃ ਨੂੰ ਆਪਣੀ ਤਾਜ-ਪੋਸ਼ੀ ਦਾ ਦਰਬਾਰ ਸ਼ਹਿਰ ਦਿੱਲੀ ਵਿੱਚ ਕੀਤਾ ਅਤੇ ਇਸ ਸ਼ੁਭ ਸਮੇਂ ਦਿੱਲੀ ਨੂੰ ਕਲਕੱਤੇ ਦੀ ਥਾਂ ਹਿੰਦ ਦੀ ਰਾਜਧਾਣੀ ਬਣਾਇਆ। ਇਸ ਵਾਸਤੇ ਪਹਿਲੀ ਅਕਤੂਬਰ ਸਨ ੧੯੧੨ ਈਸਵੀ ਨੂੰ ਦਿੱਲੀ ਦੀ ਤਸੀਲ ਨੂੰ ਪੰਜਾਬ ਤੋਂ ਵੱਖ ਕਰਕੇ ਨਵਾਂ ਸੂਬਾ ਬਣਾਇਆ ਗਿਆ, ਜਿਸ ਦਾ ਇੰਤਜ਼ਾਮ ਸਾਹਬ ਚੀਫ਼ ਕਮਿਸ਼ਨਰ ਦੇ ਸਪੁਰਦ ਕੀਤਾ ਗਿਆ। ਇਸ ਸੂਬੇ ਵਿੱਚ ਇੱਕੋ ਮਸ਼ਹੂਰ ਸ਼ਹਿਰ ਦਿੱਲੀ ਹੈ, ਜੋ ਹਿੰਦੁਸਤਾਨ ਦੇ ਪੁਰਾਣੇ ਸ਼ਹਿਰਾਂ ਵਿੱਚ ਗਿਣਿਆ ਜਾਂਦਾ ਹੈ ਤੇ ਵੱਸੋਂ ਵੱਲ ਵੇਖੀਏ ਤਾਂ ਛੇਵੀਂ ਥਾਂ ਹੈ। ਪੁਰਾਣੇ ਸਮੇਂ ਤੋਂ ਹਿੰਦੂ ਰਾਜਿਆਂ ਤੇ ਮੁਸਲਮਾਨ ਬਾਦਸ਼ਾਹਾਂ ਦੀ ਰਾਜਧਾਣੀ ਰਿਹਾ ਹੈ। ਇਸ ਕਰਕੇ ਕਈ ਵੇਰ ਵੱਸਿਆ ਤੇ ਕਈ ਵੇਰ

ਉਜੜਿਆ ਹੈ । ਇਸ ਦੇ ਖੰਡਰ ਦੂਰ ਦੂਰ ਤਕ ਹਨ । ਇਹ ਸ਼ਹਿਰ ਗੰਗਾ ਤੇ ਸਿੰਧ ਦੇ ਮਦਾਨ ਦੇ ਵਿਚਕਾਰ ਹੈ । ਜੋ ਕੋਈ ਇਸ ਮੁਲਖ ਉੱਤੇ ਚੜ੍ਹਕੇ ਆਇਆ, ਉਸਨੇ ਪੰਜਾਬ ਤੋਂ ਟੁਰ ਸਿੱਧਾ ਦਿੱਲੀ ਆਕੇ ਸਾਹ ਲਿਆ । ਪਿਛਲੇ ਸਮੇਂ ਦੀਆਂ ਕਈ ਸ਼ਾਣਦਾਰ ਇਮਾਰਤਾਂ ਹੁਣ ਤੀਕਰ ਆਪਣੀ ਪੁਰਾਨੀ ਸ਼ਾਣ ਸਮ੍ਹਾਲੀ ਖਲੋਤੀਆਂ ਹਨ । ਮੁਗ਼ਲ ਬਾਦਸ਼ਾਹ ਸ਼ਾਹ ਜਹਾਨ ਨੇ ਇਸ ਸ਼ਹਿਰ ਨੂੰ ਜਮਨਾ ਨਦੀ ਦੇ ਕੰਢੇ ਵਸਾਕੇ ਇਸ ਦਾ ਨਾਉਂ ਸ਼ਾਹਜਹਾਨਾਬਾਦ ਰੱਖਿਆ ਸੀ । ਬਾਦਸ਼ਾਹ ਨੇ ਇੱਥੋਂ ਦਾ ਲਾਲ ਕਿਲਾ ਲਾਲ ਪੱਥਰ ਦਾ ਬਣਵਾਇਆ ਤੇ ਉਸ ਵਿੱਚ ਦੀਵਾਨ ਖ਼ਾਸ ਤੇ ਦੀਵਾਨ ਆਮ ਦੀਆਂ ਬੜੀਆਂ ਸੋਹਣੀਆਂ ਇਮਾਰਤਾਂ ਨੂੰ ਸੰਗ ਮਰਮਰ ਤੇ ਵਡਮੁੱਲੇ ਪੱਥਰਾਂ ਦੀ ਗੁਲਕਾਰੀ ਨਾਲ ਸਜਾਇਆ । ਕਿਲੇ ਦੇ ਸਾਮ੍ਹਣੇ ਜਾਮਾ ਮਸਜਦ ( ਵੱਡੀ ਮਸੀਤ ) ਦੀ ਇਮਾਰਤ ਹੈ । ਇਸ ਦੀਆਂ ਪੌੜੀਆਂ ਉੱਤੇ ਕਈ ਛਾਬੜੀ ਵਾਲੇ ਕੱਠੇ ਹੋਜਾਂਦੇ ਹਨ ਅਤੇ ਸੌਦਾ ਵੇਚਦੇ ਹਨ ।

ਸ਼ਹਿਰ ਵਿੱਚ ਕਈ ਬਜ਼ਾਰ ਹਨ, ਪਰ ਚਾਂਦਨੀ ਚੌਂਕ ਬਹੁਤ ਮਸ਼ਹੂਰ ਹੈ । ਇੱਥੇ ਬਹੁਤ ਸਾਰੇ ਮਾਲਦਾਰ ਸੁਦਾਗਰਾਂ ਦੀਆਂ ਦੁਕਾਨਾਂ ਹਨ, ਜਿਨ੍ਹਾਂ ਵਿੱਚ ਹਜ਼ਾਰਾਂ ਰੁਪਇਆਂ ਦਾ ਮਾਲ ਜਮਾ ਰਹਿੰਦਾ ਹੈ । ਇਸ ਬਜ਼ਾਰ ਵਿੱਚ ਸੁਨਹਿਰੀ ਮਸੀਤ ਘੰਟਾ ਘਰ ਅਤੇ ਟੌਣ ਹਾਲ ( ਕਮੇਟੀ ਘਰ ) ਦੀਆਂ ਇਮਾਰਤਾਂ ਹਨ । ਸ਼ਹਿਰ ਵਿੱਚ ਹਿੰਦੂਆਂ ਤੇ ਸਰਾਉਗੀਆਂ ਦੇ ਕਈ ਸ਼ਾਨਦਾਰ ਮੰਦਰ ਹਨ ।

ਦਿੱਲੀ ਤੋਂ ੧੧ ਮੀਲ ਦੀ ਵਿੱਥ ਤੇ ਸੜਕ ਦੇ ਰਸਤੇ ਮਹਰੋਲੀ ਦਾ ਕਸਬਾ ਹੈ, ਜਿੱਥੇ ਕੁਤਬ ਸਾਹਬ ਦੀ ਮਸ਼ਹੂਰ ਲਾਠ ਹੈ, ਜਿਸ ਨੂੰ ਵੇਖਣ ਲਈ ਦੂਰੋਂ ਦੂਰੋਂ ਸੈਲਾਨੀ ਆਉਂਦੇ ਹਨ। ਇਸ ਸੜਕ ਉੱਤੇ ਬਾਦਸ਼ਾਹ ਹੁਮਾਯੂੰ ਦਾ ਮਕਬਰਾ, ਹਜ਼ਰਤ ਨਿਜ਼ਾਮ ਦੀਨ ਔਲੀਆ ਦੀ ਦਰਗਾਹ, ਪੁਰਾਨਾ ਕਿਲਾ, ਜੰਤ੍ਰ ਮੰਤ੍ਰ ਦੀਆਂ ਇਮਾਰਤਾਂ ਦੇਖਣ ਵਾਲੀਆਂ ਹਨ।

ਸ਼ਹਿਰ ਦਿੱਲੀ ਉੱਤਰੀ ਹਿੰਦ ਦੇ ਵਿਚਕਾਰ ਹੈ ਤੇ ਰੇਲ ਚੱਲਣ ਤੋਂ ਪਹਿਲੇ ਸੜਕਾਂ ਦੀ ਰਾਹੀਂ ਲਹੌਰ, ਲਖਨਊ, ਕਲਕੱਤੇ, ਆਗਰੇ, ਅਜਮੇਰ ਨਾਲ ਮਿਲਿਆ ਹੋਇਆ ਸੀ। ਅੱਜ ਕੱਲ੍ਹ ਇੱਥੋਂ ਛੇ ਪਾਸੇ ਰੇਲਾਂ ਜਾਂਦੀਆਂ ਹਨ, ਇਸ ਕਰਕੇ ਬੁਪਾਰ ਦਾ ਕੇਂਦ੍ਰ ਹੈ। ਬਾਹਰੋਂ ਭਾਂਤ ਭਾਂਤ ਦਾ ਮਾਲ ਵਿਕਣ ਆਉਂਦਾ ਹੈ। ਸ਼ਹਿਰ ਦੇ ਲੋਕ ਬੜੇ ਸੁਘੜ ਹਨ ਅਤੇ ਸੁਥਰੀ ਉਰਦੂ ਬੋਲੀ ਬੋਲਦੇ ਹਨ। ਤ੍ਰੀਮਤਾਂ ਕਸੀਦਾ ਕੱਢਕੇ ਫੁਲਕਾਰੀਆਂ ਤੇ ਟੋਪੀਆਂ ਬਣਾਉਂਦੀਆਂ ਹਨ। ਕਾਰੀਗਰ ਸੋਨੇ ਚਾਂਦੀ ਦੇ ਗਹਿਣਿਆਂ, ਵਰਕ, ਗੋਟੇ ਤੇ ਹਾਥੀ ਦੰਦ ਦੇ ਕੰਮ ਵਿੱਚ ਬੜੇ ਹੁਸ਼ਿਆਰ ਹਨ। ਇੱਥੋਂ ਦੀਆਂ ਸਾਦੀਆਂ ਤੇ ਕੰਮ ਵਾਲੀਆਂ ਜੁੱਤੀਆਂ ਬਹੁਤ ਮਸ਼ਹੂਰ ਹਨ। ਕੁਝ ਚਿਰ ਤੋਂ ਸੂਤੀ ਕਪੜਾ ਉਨਣ, ਬਿਸਕੁਟ ਤੇ ਬੁਰਸ਼ ਬਣਾਉਣ, ਕਪਾਹ ਵੇਲਣ ਤੇ ਆਟਾ ਪੀਹਣ ਦੇ ਕਾਰਖ਼ਾਨੇ ਚਲ ਪਏ ਹਨ।

ਇਸ ਸ਼ਹਿਰ ਦੇ ਦੱਖਣ-ਪੱਛਮ ਵੱਲ ਨਵਾਂ ਸ਼ਹਿਰ, ਜਿਸ ਨੂੰ ਨਵੀਂ ਦਿੱਲੀ ਆਖਦੇ ਹਨ, ਵਸਾਇਆ ਗਿਆ ਹੈ।



ਕਾਰੀਗਰ ਦਿੱਲੀ ਵਿੱਚ ਹਾਥੀ ਦੰਦ ਦਾ ਕੰਮ ਕਰ ਰਿਹਾ ਹੈ।

ਇੱਥੇ ਹਿੰਦੁਸਤਾਨ ਦੇ ਵੱਡੇ ਲਾਟ ਸਾਹਬ ਦੀ ਸ਼ਾਨਦਾਰ ਕੋਠੀ, ਸਰਕਾਰੀ ਦਫ਼ਤਰਾਂ ਦੀਆਂ ਇਮਾਰਤਾਂ, ਅਫ਼ਸਰਾਂ ਦੇ ਬੰਗਲੇ ਅਤੇ ਰਾਜਿਆਂ ਦੀ ਕਮੇਟੀ ਦੀ ਸੋਹਣੀ ਇਮਾਰਤ ਕਰੋੜਾਂ ਰੁਪਏ ਲਗਕੇ ਤਿਆਰ ਹੋ ਗਈਆਂ ਹਨ। ਉਨ੍ਹਾਲ ਵਿੱਚ ਸਰਕਾਰੀ ਦਫ਼ਤਰ ਸ਼ਿਮਲੇ ਚਲੇ ਜਾਂਦੇ ਹਨ ਅਤੇ ਲਾਟ ਸਾਹਿਬ ਉੱਥੇ ਬਿਰਾਜਮਾਣ ਹੁੰਦੇ ਹਨ।

## ਪ੍ਰਸ਼ਨ

( ੧ ) ਦਿੱਲੀ ਦਾ ਸੂਬਾ ਕਦ ਅਤੇ ਕਿਉਂ ਪੰਜਾਬ ਤੋਂ ਵੱਖਰਾ ਕੀਤਾ ਗਿਆ ?

( ੨ ) ਤੁਹਾਡਾ ਇੱਕ ਦੋਸਤ ਦਿੱਲੀ ਦੀ ਸੈਲ ਕਰਨੀ ਚਾਹੁੰਦਾ ਹੈ। ਤੁਸੀ ਉਹ ਨੂੰ ਦੱਸੋ ਪਈ ਉੱਥੇ ਕੇਹੜੀ ਕੇਹੜੀ ਇਮਾਰਤ ਦੇਖਣ ਦੇ ਲੈਕ ਹੈ।

( ੩ ) ਨਵੀਂ ਦਿੱਲੀ ਦਾ ਕੁਝ ਹਾਲ ਸੁਣਾਓ।

( ੪ ) ਦਿੱਲੀ ਵਿੱਚ ਕੇਹੜੀਆਂ ਕੇਹੜੀਆਂ ਦਸਤਕਾਰੀਆਂ ਹੁੰਦੀਆਂ ਹਨ ਅਤੇ ਲੋਕ ਬੋਲ ਚਾਲ ਤੇ ਰਹਿਤ ਬਹਿਤ ਵਿੱਚ ਕੇਹੋ ਜੇਹੇ ਹਨ ?

---